ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥
ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨ ॥
ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥੩ ॥
ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥
ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥
ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥
ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥
ਸੁੰਦਰਿ ਸਾਇ ਸਰੂਪ ਬਿਚਖਣਿ
ਕਹੀਐ ਸਾ ਸਿਆਣੀ ॥੪ ॥੨ ॥੪ ॥

(ਅੰਗ ੭੨੧-੭੨੨)

ਸੂਹੀ ਮਹਲਾ ੧ ॥

ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ ॥੧ ॥
ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥

ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ
ਤੂੰ ਆਪੇ ਸਰਬ ਸਮਾਣਾ ॥੧॥ ਰਹਾਉ ॥
ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ ॥
ਘਟ ਹੀ ਭੀਤਰਿ ਸੋ ਸਹੁ ਤੋਲੀ ਇਨ੍ ਬਿਧਿ ਚਿਤੁ ਰਹਾਵਾ ॥੨॥
ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥੩॥
ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥
ਤਾ ਕੀ ਸੰਗਤਿ ਨਾਨਕੁ ਰਹਦਾ
ਕਿਉ ਕਰਿ ਮੂੜਾ ਪਾਵੈ ॥੪॥੨॥੯॥

(ਅੰਗ ੭੩੦-੩੧)

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰਪ੍ਰਸਾਦਿ ॥

ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥
ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥੧॥
ਤੇਰੇ ਗੁਣ ਗਾਵਾ ਦੇਹਿ ਬੁਝਾਈ ॥
ਜੈਸੇ ਸਚ ਮਹਿ ਰਹਉ ਰਜਾਈ ॥੧॥ ਰਹਾਉ ॥
ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ॥

ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ
ਮੈ ਅੰਧੁਲੇ ਕਿਆ ਚਤੁਰਾਈ ॥੨ ॥
ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥
ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ ॥੩ ॥
ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ॥
ਭਗਤਿ ਹੀਣੁ ਨਾਨਕੁ ਜੇ ਹੋਇਗਾ
ਤਾ ਖਸਮੈ ਨਾਉ ਨ ਜਾਈ ॥੪ ॥੧ ॥

## ਬਿਲਾਵਲੁ ਮਹਲਾ ੧ ॥

ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧ ॥
ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ॥
ਕਉਣੁ ਜਾਣੈ ਪੀਰ ਪਰਾਈ ॥
ਹਮ ਨਾਹੀ ਚਿੰਤ ਪਰਾਈ ॥੧ ॥ ਰਹਾਉ ॥
ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ
ਘਟਿ ਘਟਿ ਜੋਤਿ ਤੁਮਾਰੀ ॥੨ ॥
ਸਿਖ ਮਤਿ ਸਭ ਬੁਧਿ ਤੁਮ੍ਾਰੀ ਮੰਦਿਰ ਛਾਵਾ ਤੇਰੇ ॥
ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ
ਗੁਣ ਗਾਵਾ ਨਿਤ ਤੇਰੇ ॥੩ ॥

ਜੀਅ ਜੰਤ ਸਭਿ ਸਰਣਿ ਤੁਮ੍ਹਾਰੀ ਸਰਬ ਚਿੰਤ ਤੁਧੁ ਪਾਸੇ ॥
ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥੪॥੨॥

(ਅੰਗ ੭੯੫)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

# ਸ਼ਬਦ ਹਜ਼ਾਰੇ (ਪਾ. ੧੦)

ੴ ਸਤਿਗੁਰਪ੍ਰਸਾਦਿ ॥

## ਰਾਮਕਲੀ ਪਾਤਿਸਾਹੀ ੧੦ ॥

ਰੇ ਮਨ ਐਸੋ ਕਰਿ ਸੰਨਿਆਸਾ ॥

ਬਨ ਸੇ ਸਦਨ ਸਭੈ ਕਰਿ ਸਮਝਹੁ

ਮਨ ਹੀ ਮਾਹਿ ਉਦਾਸਾ ॥੧ ॥ ਰਹਾਉ ॥

ਜਤ ਕੀ ਜਟਾ ਜੋਗ ਕੋ ਮੱਜਨੁ ਨੇਮ ਕੇ ਨਖੁਨ ਬਢਾਓ ॥

ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ ॥੧ ॥

ਅਲਪ ਅਹਾਰੁ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥

ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ ॥੨ ॥

ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ ॥

ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖੁ ਕਹ ਪਾਵੈ ॥੩ ॥੧ ॥

## ਰਾਮਕਲੀ ਪਾਤਿਸਾਹੀ ੧੦ ॥

ਰੇ ਮਨ ਇਹ ਬਿਧਿ ਜੋਗੁ ਕਮਾਓ ॥

ਸਿੰਙੀ ਸਾਚੁ ਅਕਪਟ ਕੰਠਲਾ

ਧਿਆਨ ਬਿਭੂਤ ਚੜ੍ਹਾਓ ॥੧ ॥ ਰਹਾਉ ॥

ਤਾਂਤੀ ਗਹੁ ਆਤਮ ਬਸਿ ਕਰਿ ਕੀ ਭਿੱਛਾ ਨਾਮੁ ਅਧਾਰੰ ॥

ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ ॥੧ ॥

ਊਘਟੈ ਤਾਨ ਤਰੰਗ ਰੰਗਿ ਅਤਿ  ਗਿਆਨ ਗੀਤ ਬੰਧਾਨੰ ॥

ਚਕਿ ਚਕਿ ਰਹੇ ਦੇਵ ਦਾਨਵ ਮੁਨਿ

ਛਕਿ ਛਕਿ ਬਯੋਮ ਬਿਵਾਨੰ ॥੨ ॥

ਆਤਮ ਉਪਦੇਸੁ ਭੇਸੁ ਸੰਜਮ ਕੋ  ਜਾਪੁ ਸੁ ਅਜਪਾ ਜਾਪੇ ॥

ਸਦਾ ਰਹੈ ਕੰਚਨ ਸੀ ਕਾਯਾ  ਕਾਲ ਨ ਕਬਹੂੰ ਬਯਾਪੇ ॥੩ ॥੨ ॥

## ਰਾਮਕਲੀ  ਪਾਤਿਸਾਹੀ ੧੦ ॥

ਪ੍ਰਾਨੀ  ਪਰਮ ਪੁਰਖੁ ਪਗਿ ਲਾਗੋ ॥

ਸੋਵਤਿ ਕਹਾ ਮੋਹ ਨਿੰਦ੍ਰਾ ਮੈ

ਕਬਹੂੰ ਸੁਚਿਤ ਹ੍ਵੈ ਜਾਗੋ ॥੧ ॥ ਰਹਾਉ ॥

ਔਰਨ ਕਹਾ ਉਪਦੇਸਤ ਹੈ ਪਸੁ  ਤੋਹਿ ਪ੍ਰਬੋਧੁ ਨ ਲਾਗੋ ॥

ਸਿੰਚਿਤ ਕਹਾ ਪਰੇ ਬਿਖਿਯਨ ਕਹ

ਕਬਹੁ ਬਿਖੈ ਰਸ ਤਯਾਗੋ ॥੧ ॥

ਕੇਵਲ ਕਰਮ ਭਰਮ ਸੇ ਚੀਨਹੁ  ਧਰਮ ਕਰਮ ਅਨੁਰਾਗੋ ॥

ਸੰਗ੍ਰਹਿ ਕਰੋ ਸਦਾ ਸਿਮਰਨ ਕੋ  ਪਰਮ ਪਾਪ ਤਜਿ ਭਾਗੋ ॥੨ ॥

ਜਾ ਤੇ ਦੂਖ ਪਾਪ ਨਹਿ ਭੇਟੈ  ਕਾਲ ਜਾਲ ਤੇ ਤਾਗੋ ॥

ਜੌ ਸੁਖ ਚਾਹੋ ਸਦਾ ਸਭਨ ਕੌ  ਤੌ ਹਰਿ ਕੇ ਰਸਿ ਪਾਗੋ ॥੩ ॥੩ ॥

## ਰਾਗੁ ਸੋਰਠਿ  ਪਾਤਿਸਾਹੀ ੧੦ ॥

ਪ੍ਰਭ ਜੂ   ਤੋ ਕਹ ਲਾਜ ਹਮਾਰੀ ॥

ਨੀਲਕੰਠ ਨਰਹਰਿ ਨਾਰਾਇਣ

ਨੀਲ ਬਸਨ ਬਨਵਾਰੀ ॥੧ ॥ ਰਹਾਉ ॥

ਪਰਮ ਪੁਰਖ ਪਰਮੇਸੁਰ ਸੁਆਮੀ ਪਾਵਨ ਪਉਨ ਅਹਾਰੀ ॥

ਮਾਧਵ ਮਹਾ ਜੋਤਿ ਮਧੁ ਮਰਦਨ ਮਾਨ ਮੁਕੰਦ ਮੁਰਾਰੀ ॥੧ ॥

ਨਿਰਬਿਕਾਰ ਨਿਰਜੁਰ ਨਿੰਦ੍ਰਾਬਿਨੁ ਨਿਰਬਿਖ ਨਰਕ ਨਿਵਾਰੀ ॥

ਕ੍ਰਿਪਾਸਿੰਧੁ ਕਾਲ ਤ੍ਰੈ ਦਰਸੀ ਕੁਕ੍ਰਿਤਿ ਪ੍ਰਨਾਸਨਕਾਰੀ ॥੨ ॥

ਧਨੁਰਪਾਨਿ ਧ੍ਰਿਤਮਾਨ ਧਰਾਧਰ ਅਨਬਿਕਾਰ ਅਸਿਧਾਰੀ ॥

ਹੌਂ ਮਤਿਮੰਦ ਚਰਨ ਸਰਨਾਗਤਿ

ਕਰ ਗਹਿ ਲੇਹੁ ਉਬਾਰੀ ॥੩ ॥ ੧ ॥ ੪ ॥

## ਰਾਗੁ ਕਲਿਆਨ ਪਾਤਿਸਾਹੀ ੧੦ ॥

ਬਿਨੁ ਕਰਤਾਰ ਨ ਕਿਰਤਮ ਮਾਨੋ ॥

ਆਦਿ ਅਜੋਨਿ ਅਜੈ ਅਬਿਨਾਸੀ

ਤਿਹ ਪਰਮੇਸੁਰ ਜਾਨੋ ॥੧ ॥ ਰਹਾਉ ॥

ਕਹਾ ਭਯੋ ਜੋ ਆਨਿ ਜਗਤ ਮੈ ਦਸਕੁ ਅਸੁਰ ਹਰਿ ਘਾਏ ॥

ਅਧਿਕ ਪ੍ਰਪੰਚ ਦਿਖਾਇ ਸਭਨ ਕਹ ਆਪਹਿ ਬ੍ਰਹਮੁ ਕਹਾਏ ॥੧ ॥

ਭੰਜਨ ਗੜ੍ਹਨ ਸਮਰਥ ਸਦਾ ਪ੍ਰਭ ਸੋ ਕਿਮ ਜਾਤਿ ਗਿਨਾਯੋ ॥

ਤਾ ਤੇ ਸਰਬ ਕਾਲ ਕੇ ਅਸਿ ਕੋ ਘਾਇ ਬਚਾਇ ਨ ਆਯੋ ॥੨ ॥

ਕੈਸੇ ਤੋਹਿ ਤਾਰਿ ਹੈ ਸੁਨਿ ਜੜ੍ਹ ਆਪ ਡੁਬਿਯੋ ਭਵ ਸਾਗਰਿ ॥

ਛੁਟਿਹੋ ਕਾਲ ਫਾਂਸ ਤੇ ਤਬ ਹੀ

ਗਹੋ ਸਰਨਿ ਜਗਤਾਗਰ ॥੩ ॥੧ ॥੫ ॥

## ਖਿਆਲ ਪਾਤਿਸਾਹੀ ੧੦ ॥

ਮਿੱਤ੍ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਿਣਾ ॥
ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣੁ
ਨਾਗ ਨਿਵਾਸਾਂ ਦੇ ਰਹਿਣਾ ॥
ਸੂਲ ਸੁਰਾਹੀ ਖੰਜਰੁ ਪਿਆਲਾ
ਬਿੰਗੁ ਕਸਾਈਆਂ ਦਾ ਸਹਿਣਾ ॥
ਯਾਰੜੇ ਦਾ ਸਾਨੂੰ ਸਥਰੁ ਚੰਗਾ
ਭੱਠਿ ਖੇੜਿਆਂ ਦਾ ਰਹਿਣਾ ॥੧ ॥੧ ॥੬ ॥

## ਤਿਲੰਗ ਕਾਫੀ ਪਾਤਿਸਾਹੀ ੧੦ ॥

ਕੇਵਲ ਕਾਲਈ ਕਰਤਾਰ ॥
ਆਦਿ ਅੰਤਿ ਅਨੰਤਿ ਮੂਰਤਿ ਗੜ੍ਹਨ ਭੰਜਨਹਾਰ ॥੧ ॥ ਰਹਾਉ ॥
ਨਿੰਦ ਉਸਤਤਿ ਜਉਨ ਕੇ ਸਮ ਸਤ੍ਰ ਮਿਤ੍ਰ ਨ ਕੋਇ ॥
ਕਉਨ ਬਾਟ ਪਰੀ ਤਿਸੈ ਪਥ ਸਾਰਥੀ ਰਥ ਹੋਇ ॥੧ ॥
ਤਾਤ ਮਾਤ ਨ ਜਾਤਿ ਜਾਕਰ ਪੁਤ੍ਰ ਪੌਤ੍ਰ ਮੁਕੰਦ ॥
ਕਉਨ ਕਾਜ ਕਹਾਹਿੰਗੇ ਤੇ ਆਨਿ ਦੇਵਕਿਨੰਦ ॥੨ ॥
ਦੇਵ ਦੈਂਤ ਦਿਸਾ ਵਿਸਾ ਜਿਹ ਕੀਨ ਸਰਬ ਪਸਾਰ ॥
ਕਉਨ ਉਪਮਾ ਤੌਨ ਕੋ ਮੁਖਿ ਲੇਤ ਨਾਮੁ ਮੁਰਾਰਿ ॥੩ ॥੧ ॥੭ ॥

## ਰਾਗੁ ਬਿਲਾਵਲੁ ਪਾਤਿਸਾਹੀ ੧੦ ॥

ਸੋ ਕਿਮ ਮਾਨਸ ਰੂਪ ਕਹਾਏ ॥

ਸਿਧ ਸਮਾਧਿ ਸਾਧਿ ਕਰਿ ਹਾਰੇ
ਕਯੋਂ ਹੂੰ ਨ ਦੇਖਨ ਪਾਏ ॥੧॥ ਰਹਾਉ ॥
ਨਾਰਦ ਬਿਆਸ ਪਰਾਸਰ ਧ੍ਰੂਅ ਸੇ
ਧਿਆਵਤਿ ਧਿਆਨ ਲਗਾਏ ॥
ਬੇਦ ਪੁਰਾਨ ਹਾਰਿ ਹਠ ਛਾਡਿਓ
ਤਦਪਿ ਧਿਆਨ ਨ ਆਏ ॥੧॥
ਦਾਨਵ ਦੇਵ ਪਿਸਾਚ ਪ੍ਰੇਤ ਤੇ  ਨੇਤਹਿ ਨੇਤ ਕਹਾਏ ॥
ਸੂਛਮ ਤੇ ਸੂਛਮ ਕਰਿ ਚੀਨੇ  ਬ੍ਰਿਧਨ ਬ੍ਰਿਧ ਬਤਾਏ ॥੨॥
ਭੂਮਿ ਅਕਾਸ ਪਤਾਲ ਸਭੈ ਸਜਿ  ਏਕ ਅਨੇਕ ਸਦਾਏ ॥
ਸੋ ਨਰ ਕਾਲ ਫਾਂਸ ਤੇ ਬਾਚੇ
ਜੋ ਹਰਿ ਸਰਣਿ ਸਿਧਾਏ ॥੩॥੧॥੮॥

## ਰਾਗੁ ਦੇਵਗੰਧਾਰੀ ਪਾਤਿਸਾਹੀ ੧੦ ॥

ਇਕ ਬਿਨੁ  ਦੂਸਰ ਸੋ ਨ ਚਿਨਾਰ ॥
ਭੰਜਨ ਗੜ੍ਹਨ ਸਮਰਥ ਸਦਾ ਪ੍ਰਭ
ਜਾਨਤ ਹੈ ਕਰਤਾਰ ॥ ਰਹਾਉ ॥
ਕਹਾ ਭਇਓ ਜੋ ਅਤਿ ਹਿਤੁ ਚਿਤਿ ਕਰਿ
ਬਹੁ ਬਿਧਿ ਸਿਲਾ ਪੁਜਾਈ ॥
ਪਾਨ ਥਕਿਓ ਪਾਹਨਿ ਕਹੱ ਪਰਸਤ
ਕਛੁ ਕਰਿ ਸਿੱਧਿ ਨ ਆਈ ॥੧॥
ਅੱਛਤ ਧੂਪ ਦੀਪ ਅਰਪਤ ਹੈ  ਪਾਹਨ ਕਛੂ ਨ ਖੈਹੈ ॥
ਤਾ ਮੈ ਕਹਾਂ ਸਿੱਧਿ ਹੈ ਰੇ ਜੜ੍ਹ  ਤੋਹਿ ਕਛੂ ਬਰੁ ਦੈਹੈ ॥੨॥

ਜੌ ਜਿਯ ਹੋਤ ਤੌ ਦੇਤ ਕਛੂ ਤੁਹਿ ਮਨ ਬਚ ਕਰਮ ਬਿਚਾਰੁ ॥
ਕੇਵਲੁ ਏਕ ਸਰਣਿ ਸੁਆਮੀ ਬਿਨੁ
ਯੌ ਨਹਿ ਕਤਹਿ ਉਧਾਰ ॥੩ ॥੧ ॥੯ ॥

## ਰਾਗੁ ਦੇਵਗੰਧਾਰੀ ਪਾਤਿਸਾਹੀ ੧੦ ॥

ਬਿਨੁ ਹਰਿ ਨਾਮੁ ਨ ਬਾਚਨ ਪੈਹੈ ॥
ਚੌਦਹ ਲੋਕ ਜਾਹਿ ਬਸਿ ਕੀਨੇ
ਤਾ ਤੇ ਕਹਾਂ ਪਲੈ ਹੈ ॥੧ ॥ ਰਹਾਉ ॥
ਰਾਮ ਰਹੀਮ ਉਬਾਰਿ ਨ ਸਕਿ ਹੈ ਜਾਕਰਿ ਨਾਮ ਰਟੈਹੈ ॥
ਬ੍ਰਹਮਾ ਬਿਸਨੁ ਰੁਦ੍ਰ ਸੂਰਜ ਸਸਿ ਤੇ ਬਸਿ ਕਾਲ ਸਬੈਹੈ ॥੧ ॥
ਬੇਦ ਪੁਰਾਨ ਕੁਰਾਨ ਸਬੈ ਮਤ ਜਾਕਹ ਨੇਤਿ ਕਹੈਹੈ ॥
ਇੰਦ੍ਰ ਫਨਿੰਦ੍ਰ ਮੁਨਿੰਦ੍ਰ ਕਲਪ ਬਹੁ
ਧਿਆਵਤ ਧਿਆਨ ਨ ਐਹੈ ॥੨ ॥
ਜਾਕਰ ਰੂਪ ਰੰਗ ਨਹਿ ਜਨਿਯਤਿ
ਸੋ ਕਿਮ ਸ੍ਯਾਮ ਕਹੈਹੈ ॥
ਛੁਟਿਹੋ ਕਾਲ ਜਾਲ ਤੇ ਤਬ ਹੀ
ਤਾਹਿ ਚਰਨਿ ਲਪਟੈਹੈ ॥੩ ॥੨ ॥੧੦ ॥

(ਦਸਮ ੭੦੯-੭੧੨)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

# ਰਹਰਾਸਿ ਸਾਹਿਬ

ਹਰਿ ਜੁਗੁ ਜੁਗੁ ਭਗਤ ਉਪਾਇਆ
ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥
ਜਨ ਨਾਨਕ ਐਸਾ ਹਰਿ ਸੇਵਿਆ
ਅੰਤਿ ਲਏ ਛਡਾਇਆ ॥੪॥੬॥੧੩॥੨੦॥

(ਅੰਗ ੪੫੧)

(ੴ ਸਤਿਗੁਰਪ੍ਰਸਾਦਿ ॥)

ਸਲੋਕੁ ਮਹਲਾ ੧ ॥

ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥
ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥੧॥
ਬਲਿਹਾਰੀ ਕੁਦਰਤਿ ਵਸਿਆ ॥
ਤੇਰਾ ਅੰਤੁ ਨ ਜਾਈ ਲਖਿਆ ॥੧॥ ਰਹਾਉ ॥
ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ
ਅਕਲ ਕਲਾ ਭਰਪੂਰਿ ਰਹਿਆ ॥
ਤੂੰ ਸਚਾ ਸਾਹਿਬੁ ਸਿਫਤਿ ਸੁਆਲ੍ਹਿਉ

ਜਿਨਿ ਕੀਤੀ ਸੋ ਪਾਰਿ ਪਇਆ ॥
ਕਹੁ ਨਾਨਕ ਕਰਤੇ ਕੀਆ ਬਾਤਾ
ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥

(ਅੰਗ ੪੫੧)

## ਸੋਦਰੁ ਰਾਗੁ ਆਸਾ ਮਹਲਾ ੧

### ੧ਓ ਸਤਿਗੁਰਪ੍ਰਸਾਦਿ ॥

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ
ਜਿਤੁ ਬਹਿ ਸਰਬ ਸਮਾਲੇ ॥
ਵਾਜੇ ਤੇਰੇ ਨਾਦ ਅਨੇਕ ਅਸੰਖਾ
ਕੇਤੇ ਤੇਰੇ ਵਾਵਣਹਾਰੇ ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ
ਕੇਤੇ ਤੇਰੇ ਗਾਵਣਹਾਰੇ ॥
ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ
ਗਾਵੈ ਰਾਜਾਧਰਮੁ ਦੁਆਰੇ ॥
ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ
ਲਿਖਿ ਲਿਖਿ ਧਰਮੁ ਬੀਚਾਰੇ ॥
ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ
ਸੋਹਨਿ ਤੇਰੇ ਸਦਾ ਸਵਾਰੇ ॥

ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ
ਦੇਵਤਿਆ ਦਰਿ ਨਾਲੇ ॥
ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ
ਗਾਵਨਿ ਤੁਧਨੋ ਸਾਧ ਬੀਚਾਰੇ ॥
ਗਾਵਨਿ ਤੁਧਨੋ ਜਤੀ ਸਤੀ ਸੰਤੋਖੀ
ਗਾਵਨਿ ਤੁਧਨੋ ਵੀਰ ਕਰਾਰੇ ॥
ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ
ਜੁਗੁ ਜੁਗੁ ਵੇਦਾ ਨਾਲੇ ॥
ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ
ਸੁਰਗੁ ਮਛੁ ਪਇਆਲੇ ॥
ਗਾਵਨਿ ਤੁਧਨੋ ਰਤਨ ਉਪਾਏ ਤੇਰੇ
ਅਠਸਠਿ ਤੀਰਥ ਨਾਲੇ ॥
ਗਾਵਨਿ ਤੁਧਨੋ ਜੋਧ ਮਹਾਬਲ ਸੂਰਾ
ਗਾਵਨਿ ਤੁਧਨੋ ਖਾਣੀ ਚਾਰੇ ॥
ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ
ਕਰਿ ਕਰਿ ਰਖੇ ਤੇਰੇ ਧਾਰੇ ॥
ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ
ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ

ਨਾਨਕੁ ਕਿਆ ਬੀਚਾਰੇ ॥

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥

ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥

ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ

ਮਾਇਆ ਜਿਨਿ ਉਪਾਈ ॥

ਕਰਿ ਕਰਿ ਦੇਖੈ ਕੀਤਾ ਆਪਣਾ

ਜਿਉ ਤਿਸ ਦੀ ਵਡਿਆਈ ॥

ਜੋ ਤਿਸੁ ਭਾਵੈ ਸੋਈ ਕਰਸੀ

ਫਿਰਿ ਹੁਕਮੁ ਨ ਕਰਣਾ ਜਾਈ ॥

ਸੋ ਪਾਤਿਸਾਹੁ ਸਾਹਾ ਪਤਿਸਾਹਿਬੁ

ਨਾਨਕ ਰਹਣੁ ਰਜਾਈ ॥੧॥

ਆਸਾ ਮਹਲਾ ੧ ॥

ਸੁਣਿ ਵਡਾ ਆਖੈ ਸਭੁ ਕੋਇ ॥

ਕੇਵਡੁ ਵਡਾ ਡੀਠਾ ਹੋਇ ॥

ਕੀਮਤਿ ਪਾਇ ਨ ਕਹਿਆ ਜਾਇ ॥

ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥

ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥

ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥

ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥
ਸਭ ਕੀਮਤਿ ਮਿਲਿ ਕੀਮਤਿ ਪਾਈ ॥
ਗਿਆਨੀ ਧਿਆਨੀ ਗੁਰ ਗੁਰਹਾਈ ॥
ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥
ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥
ਸਿਧਾ ਪੁਰਖਾ ਕੀਆ ਵਡਿਆਈਆ ॥
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥
ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥
ਆਖਣ ਵਾਲਾ ਕਿਆ ਵੇਚਾਰਾ ॥
ਸਿਫਤੀ ਭਰੇ ਤੇਰੇ ਭੰਡਾਰਾ ॥
ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥
ਨਾਨਕ ਸਚੁ ਸਵਾਰਣਹਾਰਾ ॥੪॥੨॥

ਆਸਾ ਮਹਲਾ ੧ ॥

ਆਖਾ ਜੀਵਾ ਵਿਸਰੈ ਮਰਿ ਜਾਉ ॥
ਆਖਣਿ ਅਉਖਾ ਸਾਚਾ ਨਾਉ ॥
ਸਾਚੇ ਨਾਮ ਕੀ ਲਾਗੈ ਭੂਖ ॥
ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥
ਸੋ ਕਿਉ ਵਿਸਰੈ ਮੇਰੀ ਮਾਇ ॥

ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ ॥

ਸਾਚੇ ਨਾਮ ਕੀ ਤਿਲੁ ਵਡਿਆਈ ॥

ਆਖਿ ਥਕੇ ਕੀਮਤਿ ਨਹੀ ਪਾਈ ॥

ਜੇ ਸਭਿ ਮਿਲਿ ਕੈ ਆਖਣ ਪਾਹਿ ॥

ਵਡਾ ਨ ਹੋਵੈ ਘਾਟਿ ਨ ਜਾਇ ॥੨॥

ਨਾ ਓਹੁ ਮਰੈ ਨ ਹੋਵੈ ਸੋਗੁ ॥

ਦੇਦਾ ਰਹੈ ਨ ਚੂਕੈ ਭੋਗੁ ॥

ਗੁਣੁ ਏਹੋ ਹੋਰੁ ਨਾਹੀ ਕੋਇ ॥

ਨਾ ਕੋ ਹੋਆ ਨਾ ਕੋ ਹੋਇ ॥੩॥

ਜੇਵਡੁ ਆਪਿ ਤੇਵਡ ਤੇਰੀ ਦਾਤਿ ॥

ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥

ਖਸਮੁ ਵਿਸਾਰਹਿ ਤੇ ਕਮਜਾਤਿ ॥

ਨਾਨਕ ਨਾਵੈ ਬਾਝੁ ਸਨਾਤਿ ॥੪॥੩॥

## ਰਾਗੁ ਗੂਜਰੀ ਮਹਲਾ ੪ ॥

ਹਰਿ ਕੇ ਜਨ ਸਤਿਗੁਰ ਸਤਪੁਰਖਾ

ਬਿਨਉ ਕਰਉ ਗੁਰ ਪਾਸਿ ॥

ਹਮ ਕੀਰੇ ਕਿਰਮ ਸਤਿਗੁਰ ਸਰਣਾਈ

ਕਰਿ ਦਇਆ ਨਾਮੁ ਪਰਗਾਸਿ ॥੧॥

ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ
ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ ॥
ਹਰਿਜਨ ਕੇ ਵਡ ਭਾਗ ਵਡੇਰੇ
ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ
ਮਿਲਿ ਸੰਗਤਿ ਗੁਣ ਪਰਗਾਸਿ ॥੨ ॥
ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ
ਤੇ ਭਾਗਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ
ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩ ॥
ਜਿਨ ਹਰਿਜਨ ਸਤਿਗੁਰ ਸੰਗਤਿ ਪਾਈ
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ
ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪ ॥੪ ॥

ਰਾਗੁ ਗੂਜਰੀ ਮਹਲਾ ੫ ॥

ਕਾਹੇ ਰੇ ਮਨ ਚਿਤਵਹਿ ਉਦਮੁ
ਜਾ ਆਹਰਿ ਹਰਿ ਜੀਉ ਪਰਿਆ ॥

ਸੈਲ ਪਥਰ ਮਹਿ ਜੰਤ ਉਪਾਏ
ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥
ਮੇਰੇ ਮਾਧਉ ਜੀ   ਸਤਸੰਗਤਿ ਮਿਲੇ ਸੁ ਤਰਿਆ ॥
ਗੁਰਪ੍ਰਸਾਦਿ ਪਰਮਪਦੁ ਪਾਇਆ
ਸੂਕੇ ਕਾਸਟ ਹਰਿਆ ॥੧॥ ਰਹਾਉ ॥
ਜਨਨਿ ਪਿਤਾ ਲੋਕ ਸੁਤ ਬਨਿਤਾ
ਕੋਇ ਨ ਕਿਸ ਕੀ ਧਰਿਆ ॥
ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ
ਕਾਹੇ ਮਨ ਭਉ ਕਰਿਆ ॥੨॥
ਊਡੇ ਊਡਿ ਆਵੈ ਸੈ ਕੋਸਾ
ਤਿਸੁ ਪਾਛੈ ਬਚਰੇ ਛਰਿਆ ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ
ਮਨ ਮਹਿ ਸਿਮਰਨੁ ਕਰਿਆ ॥੩॥
ਸਭਿ ਨਿਧਾਨ ਦਸਅਸਟ ਸਿਧਾਨ
ਠਾਕੁਰ ਕਰ ਤਲ ਧਰਿਆ ॥
ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ
ਤੇਰਾ ਅੰਤੁ ਨ ਪਾਰਾਵਰਿਆ ॥੪॥੫॥

ਰਾਗੁ ਆਸਾ ਮਹਲਾ ੪ ਸੋ ਪੁਰਖੁ

ੴ ਸਤਿਗੁਰਪ੍ਰਸਾਦਿ ॥

ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ

ਹਰਿ ਅਗਮਾ ਅਗਮ ਅਪਾਰਾ ॥

ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ

ਹਰਿ ਸਚੇ ਸਿਰਜਣਹਾਰਾ ॥

ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥

ਹਰਿ ਧਿਆਵਹੁ ਸੰਤਹੁ ਜੀ

ਸਭਿ ਦੂਖ ਵਿਸਾਰਣਹਾਰਾ ॥

ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ

ਕਿਆ ਨਾਨਕ ਜੰਤ ਵਿਚਾਰਾ ॥੧॥

ਤੂ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ

ਹਰਿ ਏਕੋ ਪੁਰਖੁ ਸਮਾਣਾ ॥

ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥

ਤੂੰ ਆਪੇ ਦਾਤਾ ਆਪੇ ਭੁਗਤਾ ਜੀ

ਹਉ ਤੁਧੁ ਬਿਨੁ ਅਵਰੁ ਨ ਜਾਣਾ ॥

ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ

ਤੇਰੇ ਕਿਆ ਗੁਣ ਆਖਿ ਵਖਾਣਾ ॥

ਜੋ ਸੇਵਹਿ ਜੋ ਸੇਵਹਿ ਤੁਧੁ ਜੀ

ਜਨੁ ਨਾਨਕੁ ਤਿਨ ਕੁਰਬਾਣਾ ॥੨॥
ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ
ਸੇ ਜਨ ਜੁਗ ਮਹਿ ਸੁਖਵਾਸੀ ॥
ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ
ਤਿਨ ਤੂਟੀ ਜਮ ਕੀ ਫਾਸੀ ॥
ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ
ਤਿਨ ਕਾ ਭਉ ਸਭੁ ਗਵਾਸੀ ॥
ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ
ਤੇ ਹਰਿ ਹਰਿ ਰੂਪਿ ਸਮਾਸੀ ॥
ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ
ਜਨੁ ਨਾਨਕੁ ਤਿਨ ਬਲਿ ਜਾਸੀ ॥੩॥
ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ
ਭਰੇ ਬਿਅੰਤ ਬੇਅੰਤਾ ॥
ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ
ਹਰਿ ਅਨਿਕ ਅਨੇਕ ਅਨੰਤਾ ॥
ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ
ਤਪੁ ਤਾਪਹਿ ਜਪਹਿ ਬੇਅੰਤਾ ॥
ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ
ਕਰਿ ਕਿਰਿਆ ਖਟੁ ਕਰਮ ਕਰੰਤਾ ॥

ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ

ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥

ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ

ਤੁਧੁ ਜੇਵਡੁ ਅਵਰੁ ਨ ਕੋਈ ॥

ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ

ਤੂੰ ਨਿਹਚਲੁ ਕਰਤਾ ਸੋਈ ॥

ਤੁਧੁ ਆਪੇ ਭਾਵੈ ਸੋਈ ਵਰਤੈ ਜੀ

ਤੂੰ ਆਪੇ ਕਰਹਿ ਸੁ ਹੋਈ ॥

ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ

ਤੁਧੁ ਆਪੇ ਸਿਰਜਿ ਸਭ ਗੋਈ ॥

ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ

ਜੋ ਸਭਸੈ ਕਾ ਜਾਣੋਈ ॥੫॥੧॥

## ਆਸਾ ਮਹਲਾ ੪ ॥

ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥

ਜੋ ਤਉ ਭਾਵੈ ਸੋਈ ਥੀਸੀ

ਜੋ ਤੂ ਦੇਹਿ ਸੋਈ ਹਉ ਪਾਈ ॥੧॥ ਰਹਾਉ ॥

ਸਭ ਤੇਰੀ ਤੂੰ ਸਭਨੀ ਧਿਆਇਆ ॥

ਜਿਸਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥

ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥
ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥੧॥
ਤੂੰ ਦਰੀਆਉ ਸਭ ਤੁਝ ਹੀ ਮਾਹਿ ॥
ਤੁਝ ਬਿਨੁ ਦੂਜਾ ਕੋਈ ਨਾਹਿ ॥
ਜੀਅ ਜੰਤ ਸਭਿ ਤੇਰਾ ਖੇਲੁ ॥
ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥੨॥
ਜਿਸਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥
ਹਰਿ ਗੁਣ ਸਦ ਹੀ ਆਖਿ ਵਖਾਣੈ ॥
ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥
ਸਹਜੇ ਹੀ ਹਰਿ ਨਾਮਿ ਸਮਾਇਆ ॥੩॥
ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥
ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥
ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥
ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥੪॥੨॥

## ਆਸਾ ਮਹਲਾ ੧ ॥

ਤਿਤੁ ਸਰਵਰੜੈ ਭਈਲੇ ਨਿਵਾਸਾ
ਪਾਣੀ ਪਾਵਕੁ ਤਿਨਹਿ ਕੀਆ ॥
ਪੰਕ ਜੁ ਮੋਹ ਪਗੁ ਨਹੀ ਚਾਲੈ
ਹਮ ਦੇਖਾ ਤਹ ਡੂਬੀਅਲੇ ॥੧॥

ਮਨ ਏਕੁ ਨ ਚੇਤਸਿ ਮੂੜ ਮਨਾ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥
ਨਾ ਹਉ ਜਤੀ ਸਤੀ ਨਹੀ ਪੜਿਆ
ਮੂਰਖ ਮੁਗਧਾ ਜਨਮੁ ਭਇਆ ॥
ਪ੍ਰਣਵਤਿ ਨਾਨਕ ਤਿਨ ਕੀ ਸਰਣਾ
ਜਿਨ ਤੂੰ ਨਾਹੀ ਵੀਸਰਿਆ ॥੨॥੩॥

ਆਸਾ ਮਹਲਾ ੫ ॥

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥
ਸਰੰਜਾਮਿ ਲਾਗੁ ਭਵਜਲ ਤਰਨ ਕੈ ॥
ਜਨਮੁ ਬ੍ਰਿਥਾ ਜਾਤ
ਰੰਗਿ ਮਾਇਆ ਕੈ ॥੧॥ ਰਹਾਉ ॥
ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥
ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥
ਕਹੁ ਨਾਨਕ ਹਮ ਨੀਚ ਕਰੰਮਾ ॥
ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥

(ਅੰਗ ੮-੧੨)

## (ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥ ਪਾਤਿਸਾਹੀ ੧੦ ॥ ਚੌਪਈ ॥)

ਪੁਨਿ ਰਾਛਸ ਕਾ   ਕਾਟਾ ਸੀਸਾ ॥
ਸ੍ਰੀ ਅਸਿਕੇਤੁ   ਜਗਤ ਕੇ ਈਸਾ ॥
ਪੁਹਪਨਿ ਬ੍ਰਿਸਟਿ   ਗਗਨ ਤੇ ਭਈ ॥
ਸਭਹਿਨ ਆਨਿ   ਬਧਾਈ ਦਈ ॥੩੭੫ ॥
ਧੰਨ੍ਯ ਧੰਨ੍ਯ   ਲੋਗਨ ਕੇ ਰਾਜਾ ॥
ਦੁਸਟਨ ਦਾਹ   ਗਰੀਬ ਨਿਵਾਜਾ ॥
ਅਖਲ ਭਵਨ ਕੇ   ਸਿਰਜਨਹਾਰੇ ॥
ਦਾਸ ਜਾਨਿ   ਮੁਹਿ ਲੇਹੁ ਉਬਾਰੇ ॥੩੭੬ ॥

### ਕਬਯੋਬਾਚ ਬੇਨਤੀ ॥ ਚੌਪਈ ॥

ਹਮਰੀ ਕਰੋ   ਹਾਥ ਦੈ ਰੱਛਾ ॥
ਪੂਰਨ ਹੋਇ   ਚਿਤਿ ਕੀ ਇੱਛਾ ॥
ਤਵ ਚਰਨਨ   ਮਨੁ ਰਹੈ ਹਮਾਰਾ ॥
ਅਪਨਾ ਜਾਨਿ   ਕਰੋ ਪ੍ਰਤਿਪਾਰਾ ॥੧ ॥੩੭੭ ॥
ਹਮਰੇ ਦੁਸਟ ਸਭੈ   ਤੁਮ ਘਾਵਹੁ ॥
ਆਪੁ ਹਾਥ ਦੈ   ਮੋਹਿ ਬਚਾਵਹੁ ॥
ਸੁਖੀ ਬਸੈ   ਮੋਰੋ ਪਰਿਵਾਰਾ ॥

ਸੇਵਕ ਸਿੱਖ੍ਯ ਸਭੈ ਕਰਤਾਰਾ ॥੨॥੩੭੮॥
ਮੋ ਰੱਛਾ ਨਿਜੁ ਕਰ ਦੈ ਕਰਿਯੈ ॥
ਸਭ ਬੈਰਿਨ ਕੌ ਆਜੁ ਸੰਘਰਿਯੈ ॥
ਪੂਰਨ ਹੋਇ ਹਮਾਰੀ ਆਸਾ ॥
ਤੋਰਿ ਭਜਨ ਕੀ ਰਹੈ ਪ੍ਯਾਸਾ ॥੩॥੩੭੯॥
ਤੁਮਹਿ ਛਾਡਿ ਕੋਈ ਅਵਰੁ ਨ ਧ੍ਯਾਊਂ ॥
ਜੋ ਬਰੁ ਚਾਹੌਂ ਸੁ ਤੁਮ ਤੇ ਪਾਊਂ ॥
ਸੇਵਕ ਸਿੱਖ੍ਯ ਹਮਾਰੇ ਤਾਰੀਅਹਿ ॥
ਚੁਨਿ ਚੁਨਿ ਸਤ੍ਰੁ ਹਮਾਰੇ ਮਾਰੀਅਹਿ ॥੪॥੩੮੦॥
ਆਪਿ ਹਾਥ ਦੈ ਮੁਝੈ ਉਬਰਿਯੈ ॥
ਮਰਨਿ ਕਾਲ ਕਾ ਤ੍ਰਾਸੁ ਨਿਵਰਿਯੈ ॥
ਹੂਜੋ ਸਦਾ ਹਮਾਰੇ ਪੱਛਾ ॥
ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ ॥੫॥੩੮੧॥
ਰਾਖਿ ਲੇਹੁ ਮੁਹਿ ਰਾਖਨਹਾਰੇ ॥
ਸਾਹਿਬੁ ਸੰਤ ਸਹਾਇ ਪਿਆਰੇ ॥
ਦੀਨਬੰਧੁ ਦੁਸਟਨ ਕੇ ਹੰਤਾ ॥
ਤੁਮਹੋ ਪੁਰੀ ਚਤੁਰਦਸ ਕੰਤਾ ॥੬॥੩੮੨॥
ਕਾਲਿ ਪਾਇ ਬ੍ਰਹਮਾ ਬਪੁ ਧਰਾ ॥
ਕਾਲਿ ਪਾਇ ਸਿਵਜੂ ਅਵਤਰਾ ॥

ਕਾਲਿ ਪਾਇ ਕਰਿ ਬਿਸਨੁ ਪ੍ਰਕਾਸਾ ॥
ਸਕਲ ਕਾਲ ਕਾ ਕਿਯਾ ਤਮਾਸਾ ॥੭ ॥੩੮੩ ॥
ਜਵਨ ਕਾਲ ਜੋਗੀ ਸਿਵ ਕੀਓ ॥
ਬੇਦ ਰਾਜ ਬ੍ਰਹਮਾ ਜੂ ਥੀਓ ॥
ਜਵਨ ਕਾਲ ਸਭ ਲੋਕ ਸਵਾਰਾ ॥
ਨਮਸਕਾਰਿ ਹੈ ਤਾਹਿ ਹਮਾਰਾ ॥੮ ॥੩੮੪ ॥
ਜਵਨ ਕਾਲ ਸਭ ਜਗਤ ਬਨਾਯੋ ॥
ਦੇਵ ਦੈਤ ਜੱਛਨ ਉਪਜਾਯੋ ॥
ਆਦਿ ਅੰਤਿ ਏਕੈ ਅਵਤਾਰਾ ॥
ਸੋਈ ਗੁਰੂ ਸਮਝਿਯਹੁ ਹਮਾਰਾ ॥੯ ॥੩੮੫ ॥
ਨਮਸਕਾਰ ਤਿਸਹੀ ਕੋ ਹਮਾਰੀ ॥
ਸਕਲ ਪ੍ਰਜਾ ਜਿਨਿ ਆਪਿ ਸਵਾਰੀ ॥
ਸਿਵਕਨ ਕੋ ਸਵਗੁਨ ਸੁਖ ਦੀਓ ॥
ਸੱਤ੍ਰੁਨ ਕੋ ਪਲ ਮੋ ਬਧ ਕੀਓ ॥੧੦ ॥੩੮੬ ॥
ਘਟ ਘਟ ਕੇ ਅੰਤਰਿ ਕੀ ਜਾਨਤਿ ॥
ਭਲੇ ਬੁਰੇ ਕੀ ਪੀਰ ਪਛਾਨਤਿ ॥
ਚੀਟੀ ਤੇ ਕੁੰਚਰੁ ਅਸਥੂਲਾ ॥
ਸਭਿ ਪਰਿ ਕ੍ਰਿਪਾਦ੍ਰਿਸਟਿ ਕਰਿ ਫੂਲਾ ॥੧੧ ॥੩੮੭ ॥
ਸੰਤਨ ਦੁਖ ਪਾਏ ਤੇ ਦੁਖੀ ॥

ਸੁਖ ਪਾਏ ਸਾਧੁਨ ਕੇ ਸੁਖੀ ॥
ਏਕ ਏਕ ਕੀ ਪੀਰ ਪਛਾਨੈ ॥
ਘਟਿ ਘਟਿ ਕੇ ਪਟਿ ਪਟਿ ਕੀ ਜਾਨੈ ॥੧੨॥੩੮੮॥
ਜਬ ਉਦਕਰਖ ਕਰਾ ਕਰਤਾਰਾ ॥
ਪ੍ਰਜਾ ਧਰਤ ਤਬ ਦੇਹ ਅਪਾਰਾ ॥
ਜਬ ਆਕਰਖ ਕਰਤ ਹੋ ਕਬਹੂੰ ॥
ਤੁਮ ਮੈ ਮਿਲਤ ਦੇਹਧਰਿ ਸਭਹੂੰ ॥੧੩॥੩੮੯॥
ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥
ਆਪੁ ਆਪੁਨੀ ਬੂਝਿ ਉਚਾਰੈ ॥
ਤੁਮ ਸਭ ਹੀ ਤੇ ਰਹਤ ਨਿਰਾਲਮ ॥
ਜਾਨਤ ਬੇਦ ਭੇਦ ਅਰੁ ਆਲਮ ॥੧੪॥੩੯੦॥
ਨਿਰੰਕਾਰ ਨ੍ਰਿਬਿਕਾਰ ਨ੍ਰਿਲੰਭ ॥
ਆਦਿ ਅਨੀਲ ਅਨਾਦਿ ਅਸੰਭ ॥
ਤਾ ਕਾ ਮੂੜ੍ਹ ਉਚਾਰਤ ਭੇਦਾ ॥
ਜਾ ਕੋ ਭੇਵ ਨ ਪਾਵਤ ਬੇਦਾ ॥੧੫॥੩੯੧॥
ਤਾ ਕੌ ਕਰਿ ਪਾਹਨ ਅਨੁਮਾਨਤ ॥
ਮਹਾ ਮੂੜ੍ਹ ਕਛੁ ਭੇਦ ਨ ਜਾਨਤ ॥
ਮਹਾਂਦੇਵ ਕੌ ਕਹਤ ਸਦਾ ਸਿਵ ॥
ਨਿਰੰਕਾਰ ਕਾ ਚੀਨਤਿ ਨਹਿ ਭਿਵ ॥੧੬॥੩੯੨॥

ਆਪੁ ਆਪੁਨੀ ਬੁਧਿ ਹੈ ਜੇਤੀ ॥
ਬਰਨਤਿ ਭਿੰਨ ਭਿੰਨ ਤੁਹਿ ਤੇਤੀ ॥
ਤੁਮਰਾ ਲਖਾ ਨ ਜਾਇ ਪਸਾਰਾ ॥
ਕਿਹੱ ਬਿਧਿ ਸਜਾ ਪ੍ਰਥਮ ਸੰਸਾਰਾ ॥੧੭ ॥੩੯੩ ॥
ਏਕੈ ਰੂਪ ਅਨੂਪ ਸਰੂਪਾ ॥
ਰੰਕ ਭਯੋ ਰਾਵ ਕਹੀਂ ਭੂਪਾ ॥
ਅੰਡਜ ਜੇਰਜ ਸੇਤਜ ਕੀਨੀ ॥
ਉਤਭੁਜ ਖਾਨਿ ਬਹੁਰਿ ਰਚਿ ਦੀਨੀ ॥੧੮ ॥੩੯੪ ॥
ਕਹੂੰ ਫੂਲਿ ਰਾਜਾ ਹ੍ਵੈ ਬੈਠਾ ॥
ਕਹੂੰ ਸਿਮਟਿ ਭਯੋ ਸੰਕਰੁ ਇਕੈਠਾ ॥
ਸਿਗਰੀ ਸ੍ਰਿਸਟਿ ਦਿਖਾਇ ਅਚੰਭਵ ॥
ਆਦਿ ਜੁਗਾਦਿ ਸਰੂਪ ਸੁਯੰਭਵ ॥੧੯ ॥੩੯੫ ॥
ਅਬ ਰੱਛਾ ਮੇਰੀ ਤੁਮ ਕਰੋ ॥
ਸਿੱਖਜ ਉਬਾਰਿ ਅਸਿੱਖਜ ਸੰਘਰੋ ॥
ਦੁਸਟਿ ਜਿਤੇ ਉਠਵਤ ਉਤਪਾਤਾ ॥
ਸਕਲ ਮਲੇਛ ਕਰੋ ਰਣਿ ਘਾਤਾ ॥੨੦ ॥੩੯੬ ॥
ਜੇ ਅਸਿਧੁਜ ਤਵ ਸਰਨੀ ਪਰੇ ॥
ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ ॥
ਪੁਰਖ ਜਵਨ ਪਗਿ ਪਰੇ ਤਿਹਾਰੇ ॥

ਤਿਨ ਕੇ ਤੁਮ ਸੰਕਟ ਸਭ ਟਾਰੇ ॥੨੧॥੩੯੭॥

ਜੋ ਕਲਿ ਕੌ ਇਕ ਬਾਰਿ ਧਿਐਹੈ ॥

ਤਾ ਕੇ ਕਾਲ ਨਿਕਟਿ ਨਹਿ ਐਹੈ ॥

ਰੱਛਾ ਹੋਇ ਤਾਹਿ ਸਭ ਕਾਲਾ ॥

ਦੁਸਟਿ ਅਰਿਸਟ ਟਰੈਂ ਤਤਕਾਲਾ ॥੨੨॥੩੯੮॥

ਕ੍ਰਿਪਾਦ੍ਰਿਸਟਿ ਤਨ ਜਾਹਿ ਨਿਹਰਿਹੋ ॥

ਤਾ ਕੇ ਤਾਪ ਤਨਿਕ ਮਹਿ ਹਰਿਹੋ ॥

ਰਿੱਧਿ ਸਿੱਧਿ ਘਰਿ ਮੋਂ ਸਭ ਹੋਈ ॥

ਦੁਸਟਿ ਛਾਹ ਛ੍ਵੈ ਸਕੈ ਨ ਕੋਈ ॥੨੩॥੩੯੯॥

ਏਕ ਬਾਰ ਜਿਨ ਤੁਮੈ ਸੰਭਾਰਾ ॥

ਕਾਲ ਫਾਸ ਤੇ ਤਾਹਿ ਉਬਾਰਾ ॥

ਜਿਨ ਨਰ ਨਾਮੁ ਤਿਹਾਰੋ ਕਹਾ ॥

ਦਾਰਿਦ ਦੁਸਟ ਦੋਖ ਤੇ ਰਹਾ ॥੨੪॥੪੦੦॥

ਖੜਗਕੇਤੁ ਮੈਂ ਸਰਣਿ ਤਿਹਾਰੀ ॥

ਆਪਿ ਹਾਥ ਦੈ ਲੇਹੁ ਉਬਾਰੀ ॥

ਸਰਬ ਠੌਰ ਮੋ ਹੋਹੁ ਸਹਾਈ ॥

ਦੁਸਟ ਦੋਖ ਤੇ ਲੇਹੁ ਬਚਾਈ ॥੨੫॥੪੦੧॥

ਕ੍ਰਿਪਾ ਕਰੀ ਹਮ ਪਰ ਜਗਮਾਤਾ ॥

ਗ੍ਰੰਥ ਕਰਾ ਪੂਰਨ ਸੁਭ ਰਾਤਾ ॥

ਕਿਲਬਿਖ ਸਕਲ ਦੇਹ ਕੋ ਹਰਤਾ ॥

ਦੁਸਟ ਦੋਖਿਯਨ ਕੌ  ਛੈ ਕਰਤਾ ॥੨੬ ॥੪੦੨ ॥
ਸ੍ਰੀ ਅਸਿਧੁਜ  ਜਬ ਭਏ ਦਿਆਲਾ ॥
ਪੂਰਨ ਕਰਾ ਗ੍ਰੰਥ  ਤਤਕਾਲਾ ॥
ਮਨ ਬਾਂਛਤ ਫਲੁ  ਪਾਵੈ ਸੋਈ ॥
ਦੂਖ ਨ ਤਿਸੈ  ਬਿਆਪਤ ਕੋਈ ॥੨੭ ॥੪੦੩ ॥

## ਅੜਿੱਲ ॥

ਸੁਨੈ ਗੁੰਗ ਜੋ ਯਾਹਿ  ਸੁ ਰਸਨਾ ਪਾਵਈ ॥
ਸੁਨੈ ਮੂੜ੍ਹ ਚਿਤੁ ਲਾਇ  ਚਤੁਰਤਾ ਆਵਈ ॥
ਦੂਖ ਦਰਦ ਭੌ ਨਿਕਟਿ ਨ  ਤਿਨ ਨਰ ਕੇ ਰਹੈ ॥
ਹੋ ਜੋ ਯਾ ਕੀ ਏਕ ਬਾਰ  ਚੌਪਈ ਕੋ ਕਹੈ ॥੨੮ ॥੪੦੪ ॥

## ਚੌਪਈ ॥

ਸੰਬਤ ਸੱਤ੍ਰਹ  ਸਹਸ ਭਣਿੱਜੈ ॥
ਅਰਧ ਸਹਸ  ਫੁਨਿ ਤੀਨਿ ਕਹਿੱਜੈ ॥
ਭਾਦ੍ਰਵ ਸੁਦੀ ਅਸਟਮੀ  ਰਵਿਵਾਰਾ ॥
ਤੀਰ ਸਤੱਦ੍ਰਵ  ਗ੍ਰੰਥ ਸੁਧਾਰਾ ॥੨੯ ॥੪੦੫ ॥੧ ॥
ਇਤਿ ਸ੍ਰੀ ਚਰਿਤ੍ਰੋਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰਿ ਸੌ ਪਾਂਚ ਚਰਿੱਤ੍ਰ ਸਮਾਪਤ ਮਸਤੁ  ਸੁਭ ਮਸਤੁ ॥੪੦੫ ॥੭੫੫੫ ॥ ਅਫਜੂੰ ॥

## ਦੋਹਰਾ ॥

ਦਾਸ ਜਾਨਿ ਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ ॥
ਆਪਿ ਹਾਥ ਦੈ ਰਾਖੁ ਮੁਹਿ ਮਨ ਕ੍ਰਮ ਬਚਨ ਬਿਚਾਰਿ ॥੪੩੩ ॥

## ਚੌਪਈ ॥

ਮੈ ਨ ਗਨੇਸਹਿ ਪ੍ਰਿਥਮ ਮਨਾਊਂ ॥
ਕਿਸਨ ਬਿਸਨ ਕਬਹੂੰ ਨਹ ਧਿਆਊਂ ॥
ਕਾਨਿ ਸੁਨੇ ਪਹਿਚਾਨ ਨ ਤਿਨ ਸੋਂ ॥
ਲਿਵ ਲਾਗੀ ਮੋਰੀ ਪਗ ਇਨ ਸੋਂ ॥੪੩੪ ॥
ਮਹਾ ਕਾਲ ਰਖਵਾਰ ਹਮਾਰੋ ॥
ਮਹਾ ਲੋਹ ਮੈ ਕਿੰਕਰ ਥਾਰੋ ॥
ਅਪਨਾ ਜਾਨਿ ਕਰੋ ਰਖਵਾਰ ॥
ਬਾਂਹਿ ਗਹੇ ਕੀ ਲਾਜ ਬਿਚਾਰ ॥੪੩੫ ॥
ਅਪਨਾ ਜਾਨਿ ਮੁਝੈ ਪ੍ਰਤਿਪਰੀਐ ॥
ਚੁਨਿ ਚੁਨਿ ਸਤ੍ਰੁ ਹਮਾਰੇ ਮਰੀਐ ॥
ਦੇਗ ਤੇਗ ਜਗ ਮੈ ਦੋਊ ਚਲੈ ॥
ਰਾਖੁ ਆਪਿ ਮੁਹਿ ਅਉਰ ਨ ਦਲੈ ॥੪੩੬ ॥
ਤੁਮ ਮਮ ਕਰਹੁ ਸਦਾ ਪ੍ਰਤਿਪਾਰਾ ॥
ਤੁਮ ਸਾਹਿਬੁ ਮੈ ਦਾਸ ਤਿਹਾਰਾ ॥
ਜਾਨਿ ਆਪਨਾ ਮੁਝੈ ਨਿਵਾਜ ॥

ਆਪਿ ਕਰੋ ਹਮਰੇ ਸਭ ਕਾਜ ॥੪੩੭॥

ਤੁਮਹੋ ਸਭ ਰਾਜਨ ਕੇ ਰਾਜਾ ॥

ਆਪੇ ਆਪੁ ਗਰੀਬ ਨਿਵਾਜਾ ॥

ਦਾਸ ਜਾਨਿ ਕਰਿ ਕ੍ਰਿਪਾ ਕਰਹੁ ਮੁਹਿ ॥

ਹਾਰਿ ਪਰਾ ਮੈ ਆਨਿ ਦ੍ਵਾਰਿ ਤੁਹਿ ॥੪੩੮॥

ਅਪਨਾ ਜਾਨਿ ਕਰੋ ਪ੍ਰਤਿਪਾਰਾ ॥

ਤੁਮ ਸਾਹਿਬੁ ਮੈ ਕਿੰਕਰ ਥਾਰਾ ॥

ਦਾਸ ਜਾਨਿ ਦੈ ਹਾਥ ਉਬਾਰੋ ॥

ਹਮਰੇ ਸਭ ਬੈਰੀਅਨਿ ਸੰਘਾਰੋ ॥੪੩੯॥

ਪ੍ਰਿਥਮ ਧਰੌਂ ਭਗਵਤ ਕੋ ਧਜਾਨਾ ॥

ਬਹੁਰਿ ਕਰੌਂ ਕਬਿਤਾ ਬਿਧਿ ਨਾਨਾ ॥

ਕ੍ਰਿਸਨ ਜਥਾ ਮਤਿ ਚਰਿਤ੍ਰ ਉਚਾਰੋ ॥

ਚੂਕ ਹੋਇ ਕਬਿ ਲੇਹੁ ਸੁਧਾਰੋ ॥੪੪੦॥ (ਦਸਮ ੩੧੦)

## ਕਬਿਉਬਾਚ ॥ ਦੋਹਰਾ ॥

ਜੋ ਨਿਜ ਪ੍ਰਭੁ ਮੋ ਸੋਂ ਕਹਾ ਸੋ ਕਹਿਹੌਂ ਜਗ ਮਾਹਿ ॥

ਜੋ ਤਿਹ ਪ੍ਰਭ ਕੌ ਧਿਆਇ ਹੈ ਅੰਤ ਸੁਰਗ ਕੋ ਜਾਹਿ ॥੫੯॥੨੭੪॥

## ਦੋਹਰਾ ॥

ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥

ਜਲ ਤੇ ਉਪਜਿ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੬੦॥੨੭੫॥

## ਦੋਹਰਾ ॥

ਜਬ ਆਇਸੁ ਪ੍ਰਭੁ ਕੋ ਭਯੋ ਜਨਮੁ ਧਰਾ ਜਗਿ ਆਇ ॥
ਅਬ ਮੈ ਕਥਾ ਸੰਛੇਪਤੇ ਸਭਹੂੰ ਕਹਤ ਸੁਨਾਇ ॥੬੪ ॥੨੭੯ ॥

(ਦਸਮ ੫੯)

## ਕਬਿਉਬਾਚ ॥ ਦੋਹਰਾ ॥

ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਿਯਾਇ ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੩੦ ॥੨੪੫ ॥

(ਦਸਮ ੫੭)

## ਦੋਹਰਾ ॥

ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈਂ ਸੰਤ ॥
ਅੰਤ ਲਹੈਂਗੇ ਮੁਕਤਿ ਫਲੁ ਪਾਵਹਿਗੇ ਭਗਵੰਤ ॥੬ ॥੨੬੨ ॥

(ਦਸਮ ੧੧੯)

## ਦੋਹਰਾ ॥

ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ ॥
ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰਿ ਜਲੇਸ ॥੧ ॥

(ਦਸਮ ੧੮੨)

## ਦੋਹਰਾ ॥

ਰਾਮ ਕਥਾ ਜੁਗ ਜੁਗ ਅਟਲ ਸਭ ਕੋਈ ਭਾਖਤ ਨੇਤ ॥
ਸੁਰਗਿ ਬਾਸੁ ਰਘੁਬਰ ਕਰਾ ਸਗਰੀ ਪੁਰੀ ਸਮੇਤ ॥੮੫੮ ॥

## ਚੌਪਈ ॥

ਜੋ ਇਹ ਕਥਾ ਸੁਨੈ ਅਰੁ ਗਾਵੈ ॥
ਦੂਖ ਪਾਪ ਤਿਹੱ ਨਿਕਟ ਨ ਆਵੈ ॥
ਬਿਸਨੁ ਭਗਤਿ ਕੀ ਏ ਫਲ ਹੋਈ ॥
ਆਧਿ ਬਯਾਧਿ ਛ੍ਵੈ ਸਕੈ ਨ ਕੋਈ ॥੮੫੯ ॥
ਸੰਮਤ ਸੱਤ੍ਰਹ ਸਹਸ ਪਚਾਵਨ ॥
ਹਾੜ ਵਦੀ ਪ੍ਰਿਥਮ ਸੁਖ ਦਾਵਨ ॥
ਤ੍ਵਪ੍ਰਸਾਦਿ ਕਰਿ ਗ੍ਰੰਥ ਸੁਧਾਰਾ ॥
ਭੂਲ ਪਰੀ ਲਹੁ ਲੇਹੁ ਸੁਧਾਰਾ ॥੮੬੦ ॥

## ਦੋਹਰਾ ॥

ਨੇਤ੍ਰ ਤੁੰਗ ਕੇ ਚਰਨ ਤਰ ਸਤੱਦ੍ਰਵ ਤੀਰ ਤਰੰਗ ॥
ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ॥੮੬੧ ॥
ਸਾਧ ਅਸਾਧ ਜਾਨੋ ਨਹੀ ਬਾਦ ਸੁਬਾਦ ਬਿਬਾਦਿ ॥
ਗ੍ਰੰਥ ਸਕਲ ਪੂਰਣ ਕੀਯੋ ਭਗਵਤਿ ਕ੍ਰਿਪਾ ਪ੍ਰਸਾਦਿ ॥੮੬੨ ॥

## ਸ੍ਵੈਯਾ ॥

ਪਾਂਇ ਗਹੇ ਜਬ ਤੇ ਤੁਮਰੇ
ਤਬ ਤੇ ਕੋਊ ਆਂਖ ਤਰੈ ਨਹੀ ਆਨਯੋ ॥
ਰਾਮ ਰਹੀਮ ਪੁਰਾਨ ਕੁਰਾਨ
ਅਨੇਕ ਕਹੈਂ ਮਤਿ ਏਕ ਨ ਮਾਨਯੋ ॥

ਸਿੰਮ੍ਰਿਤਿ ਸਾਸਤ੍ਰ ਬੇਦ ਸਭੈ
ਬਹੁ ਭੇਦ ਕਹੈਂ ਹਮ ਏਕ ਨ ਜਾਨਯੋ ॥
ਸ੍ਰੀ ਅਸਿਪਾਨਿ ਕ੍ਰਿਪਾ ਤੁਮਰੀ ਕਰਿ
ਮੈ ਨ ਕਹਯੋ ਸਭ ਤੋਹਿ ਬਖਾਨਯੋ ॥੮੬੩॥

**ਦੋਹਰਾ ॥**

ਸਗਲ ਦੁਆਰ ਕਉ ਛਾਡਿ ਕੈ
ਗਹਯੋ ਤੁਹਾਰੋ ਦੁਆਰ ॥
ਬਾਂਹਿ ਗਹੇ ਕੀ ਲਾਜ ਅਸ
ਗੋਬਿੰਦ ਦਾਸ ਤੁਹਾਰ ॥੮੬੪॥

(ਦਸਮ ੨੫੪)

## ਰਾਮਕਲੀ ਮਹਲਾ ੩ ਅਨੰਦੁ

ੴ ਸਤਿਗੁਰਪ੍ਰਸਾਦਿ ॥

ਅਨੰਦੁ ਭਇਆ ਮੇਰੀ ਮਾਇ ਸਤਿਗੁਰੂ ਮੈ ਪਾਇਆ ॥
ਸਤਿਗੁਰ ਤ ਪਾਇਆ ਸਹਜ ਸੇਤੀ
ਮਨਿ ਵਜੀਆ ਵਾਧਾਈਆ ॥
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥
ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥
ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥
ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥

ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥
ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥
ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥
ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥
ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥
ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥
ਸਾਚਾ ਨਾਮੁ ਮੇਰਾ ਆਧਾਰੋ ॥
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ
ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ
ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥੪॥
ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥

ਧੁਰਿ ਕਰਮਿ ਪਾਇਆ ਤੁਧੁ ਜਿਨ ਕਉ
ਸਿ ਨਾਮਿ ਹਰਿ ਕੈ ਲਾਗੇ ॥
ਕਹੈ ਨਾਨਕੁ ਤਹ ਸੁਖੁ ਹੋਆ
ਤਿਤੁ ਘਰਿ ਅਨਹਦ ਵਾਜੇ ॥੫ ॥

(ਅੰਗ ੯੧੭)

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥
ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ
ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ
ਵਾਜੇ ਅਨਹਦ ਤੂਰੇ ॥੪੦ ॥੧ ॥

(ਅੰਗ ੯੨੨)

## ਮੁੰਦਾਵਣੀ ਮਹਲਾ ੫ ॥

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ
ਜਿਸਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ

ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ
ਸਭੁ ਨਾਨਕ ਬ੍ਰਹਮ ਪਸਾਰੋ ॥੧॥

## ਸਲੋਕ ਮਹਲਾ ੫ ॥

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥
(ਅੰਗ ੧੪੨੯)

## ਪਉੜੀ ॥

ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥
ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥
ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥
ਭਉਜਲੁ ਬਿਖਮੁ ਅਸਗਾਹੁ ਗੁਰਸਬਦੀ ਪਾਰਿ ਪਾਹਿ ॥
ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥
ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥
ਸਭਸੈ ਨੋ ਕਿਰਪਾਲੁ ਸਮ੍ਹਾਲੇ ਸਾਹਿ ਸਾਹਿ ॥
ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ ॥੯॥
(ਅੰਗ ੯੬੧)

## ਸਲੋਕੁ ਮ: ੫ ॥

ਅੰਤਰਿ ਗੁਰੁ ਆਰਾਧਣਾ   ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ   ਸ੍ਰਵਣੀ ਸੁਨਣਾ ਗੁਰ ਨਾਉ ॥
ਸਤਿਗੁਰ ਸੇਤੀ ਰਤਿਆ   ਦਰਗਹ ਪਾਈਐ ਠਾਉ ॥
ਕਹੁ ਨਾਨਕ ਕਿਰਪਾ ਕਰੇ   ਜਿਸਨੋ ਏਹ ਵਥੁ ਦੇਇ ॥
ਜਗ ਮਹਿ ਉਤਮ ਕਾਢੀਅਹਿ   ਵਿਰਲੇ ਕੇਈ ਕੇਇ ॥੧ ॥

## ਮ: ੫ ॥

ਰਖੇ ਰਖਣਹਾਰਿ   ਆਪਿ ਉਬਾਰਿਅਨੁ ॥
ਗੁਰ ਕੀ ਪੈਰੀ ਪਾਇ   ਕਾਜ ਸਵਾਰਿਅਨੁ ॥
ਹੋਆ ਆਪਿ ਦਇਆਲੁ   ਮਨਹੁ ਨ ਵਿਸਾਰਿਅਨੁ ॥
ਸਾਧ ਜਨਾ ਕੈ ਸੰਗਿ   ਭਵਜਲੁ ਤਾਰਿਅਨੁ ॥
ਸਾਕਤ ਨਿੰਦਕ ਦੁਸਟ   ਖਿਨ ਮਾਹਿ ਬਿਦਾਰਿਅਨੁ ॥
ਤਿਸੁ ਸਾਹਿਬ ਕੀ ਟੇਕ   ਨਾਨਕ ਮਨੈ ਮਾਹਿ ॥
ਜਿਸੁ ਸਿਮਰਤ ਸੁਖੁ ਹੋਇ   ਸਗਲੇ ਦੂਖ ਜਾਹਿ ॥੨ ॥

(ਅੰਗ ੫੧੭)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

# ਆਰਤੀ/ਆਰਤਾ

ਧਨਾਸਰੀ ਮਹਲਾ ੧ ਆਰਤੀ ੧ੴ ਸਤਿਗੁਰਪ੍ਰਸਾਦਿ ॥
ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ ॥੧ ॥
ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧ ॥ ਰਹਾਉ ॥
ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੋਹੀ ॥
ਸਹਸ ਪਦ ਬਿਮਲ ਨਨ ਏਕ ਪਦ
ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨ ॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸਕੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩ ॥
ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ
ਅਨਦਿਨੋ ਮੋਹਿ ਆਹੀ ਪਿਆਸਾ ॥

ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾ ਤੇ ਤੇਰੈ ਨਾਮਿ ਵਾਸਾ ॥ ੪ ॥੧ ॥੭ ॥੯ ॥

(ਅੰਗ ੬੬੩)

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ
ਝੂਠੇ ਸਗਲ ਪਾਸਾਰੇ ॥੧ ॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ
ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧ ॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ
ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ
ਭਇਓ ਉਜਿਆਰੋ ਭਵਨ ਸਗਲਾਰੇ ॥੨ ॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ
ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ
ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩ ॥
ਦਸਅਠਾ ਅਠਸਠੇ ਚਾਰੇ ਖਾਣੀ
ਇਹੈ ਵਰਤਣਿ ਹੈ ਸਗਲ ਸੰਸਾਰੇ ॥

ਕਹੈ ਰਵਿਦਾਸੁ ਨਾਮੁ ਤੇਰੋ ਆਰਤੀ
ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

(ਅੰਗ ੬੯੪)

ਸ੍ਰੀ ਸੈਣੁ ॥

ਧੂਪ ਦੀਪ ਘ੍ਰਿਤ ਸਾਜਿ ਆਰਤੀ ॥
ਵਾਰਨੇ ਜਾਉ ਕਮਲਾਪਤੀ ॥੧॥
ਮੰਗਲਾ ਹਰਿ ਮੰਗਲਾ ॥
ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ ॥
ਊਤਮੁ ਦੀਅਰਾ ਨਿਰਮਲ ਬਾਤੀ ॥
ਤੁੰਹੀ ਨਿਰੰਜਨੁ ਕਮਲਾਪਾਤੀ ॥੨॥
ਰਾਮਾ ਭਗਤਿ ਰਾਮਾਨੰਦੁ ਜਾਨੈ ॥
ਪੂਰਨ ਪਰਮਾਨੰਦੁ ਬਖਾਨੈ ॥੩॥
ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥
ਸੈਣੁ ਭਣੈ ਭਜੁ ਪਰਮਾਨੰਦੇ ॥੪॥੨॥

(ਅੰਗ ੬੯੫)

ਪ੍ਰਭਾਤੀ ॥

ਸੁੰਨ ਸੰਧਿਆ ਤੇਰੀ ਦੇਵ ਦੇਵਾ ਕਰ
ਅਧਪਤਿ ਆਦਿ ਸਮਾਈ ॥
ਸਿਧ ਸਮਾਧਿ ਅੰਤੁ ਨਹੀ ਪਾਇਆ
ਲਾਗਿ ਰਹੇ ਸਰਨਾਈ ॥੧॥

ਲੇਹੁ ਆਰਤੀ ਹੋ ਪੁਰਖ ਨਿਰੰਜਨ
ਸਤਿਗੁਰ ਪੂਜਹੁ ਭਾਈ ॥
ਠਾਢਾ ਬ੍ਰਹਮਾ ਨਿਗਮ ਬੀਚਾਰੈ
ਅਲਖੁ ਨ ਲਖਿਆ ਜਾਈ ॥੧॥ ਰਹਾਉ ॥
ਤਤੁ ਤੇਲੁ ਨਾਮੁ ਕੀਆ ਬਾਤੀ
ਦੀਪਕੁ ਦੇਹ ਉਜ੍ਯ਼ਾਰਾ ॥
ਜੋਤਿ ਲਾਇ ਜਗਦੀਸ ਜਗਾਇਆ
ਬੂਝੈ ਬੂਝਨਹਾਰਾ ॥੨॥
ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥
ਕਬੀਰ ਦਾਸ ਤੇਰੀ ਆਰਤੀ ਕੀਨੀ
ਨਿਰੰਕਾਰ ਨਿਰਬਾਨੀ ॥੩॥੫॥

(ਅੰਗ ੧੩੫੦)

ਧੰਨਾ ॥

ਗੋਪਾਲ ਤੇਰਾ ਆਰਤਾ ॥
ਜੋ ਜਨ ਤੁਮਰੀ ਭਗਤਿ ਕਰੰਤੇ
ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥
ਦਾਲਿ ਸੀਧਾ ਮਾਗਉ ਘੀਉ ॥
ਹਮਰਾ ਖੁਸੀ ਕਰੈ ਨਿਤ ਜੀਉ ॥
ਪਨ੍ਹ੍ਹੀਆ ਛਾਦਨੁ ਨੀਕਾ ॥
ਅਨਾਜੁ ਮਗਉ ਸਤ ਸੀਕਾ ॥੧॥

ਗਊ ਭੈਸ ਮਗਊ ਲਾਵੇਰੀ ॥
ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥
ਜਨੁ ਧੰਨਾ ਲੇਵੈ ਮੰਗੀ ॥੨॥੪॥

(ਅੰਗ ੬੯੫)

## ਸ੍ਵੈਯਾ ॥

ਪਾਂਇ ਗਹੇ ਜਬ ਤੇ ਤੁਮਰੇ
ਤਬ ਤੇ ਕੋਊ ਆਂਖ ਤਰੇ ਨਹੀ ਆਨਯੋ ॥
ਰਾਮ ਰਹੀਮ ਪੁਰਾਨ ਕੁਰਾਨ
ਅਨੇਕ ਕਹੈਂ ਮਤਿ ਏਕ ਨ ਮਾਨਯੋ ॥
ਸਿੰਮ੍ਰਿਤਿ ਸਾਸਤ੍ਰ ਬੇਦ ਸਭੈ
ਬਹੁ ਭੇਦ ਕਹੈ ਹਮ ਏਕ ਨ ਜਾਨਯੋ ॥
ਸ੍ਰੀ ਅਸਿਪਾਨਿ ਕ੍ਰਿਪਾ ਤੁਮਰੀ ਕਰਿ
ਮੈ ਨ ਕਹਯੋ ਸਭ ਤੋਹਿ ਬਖਾਨਯੋ ॥੮੬੩॥

## ਦੋਹਰਾ ॥

ਸਗਲ ਦੁਆਰ ਕਉ ਛਾਡਿ ਕੈ
ਗਹਯੋ ਤੁਹਾਰੋ ਦੁਆਰ ॥
ਬਾਂਹਿ ਗਹੇ ਕੀ ਲਾਜ ਅਸ
ਗੋਬਿੰਦ ਦਾਸ ਤੁਹਾਰ ॥੮੬੪॥ (ਦਸਮ ੨੫੪)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

# ਅਰਦਾਸਿ

ਤੂ ਠਾਕੁਰੁ ਤੁਮ ਪਹਿ ਅਰਦਾਸਿ ॥
ਜੀਉ ਪਿੰਡੁ ਸਭੁ ਤੇਰੀ ਰਾਸਿ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤੁ ॥
ਊਚੇ ਤੇ ਊਚਾ ਭਗਵੰਤ ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥
ਤੁਮ ਤੇ ਹੋਇ ਸੁ ਆਗਿਆਕਾਰੀ ॥
ਤੁਮਰੀ ਗਤਿ ਮਿਤਿ ਤੁਮਹੀ ਜਾਨੀ ॥
ਨਾਨਕ ਦਾਸ ਸਦਾ ਕੁਰਬਾਨੀ ॥੮॥੪॥

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ॥
ਸ੍ਰੀ ਭਗਉਤੀ ਜੀ ਸਹਾਇ ॥
ਵਾਰ ਸ੍ਰੀ ਭਗਉਤੀ ਜੀ ਕੀ ॥
ਪਾਤਿਸਾਹੀ ੧੦ ॥

ਪ੍ਰਿਥਮ ਭਗੌਤੀ ਸਿਮਰਿ ਕੈ ਗੁਰੁ ਨਾਨਕ ਲਈਂ ਧਿਆਇ ॥
ਫਿਰਿ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥

ਅਰਜੁਨ ਹਰਿਗੋਬਿੰਦ ਨੋ ਸਿਮਰੌਂ ਸ੍ਰੀ ਹਰਿਰਾਇ ॥
ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੈ ਸਭਿ ਦੁਖ ਜਾਇ ॥
ਤੇਗ ਬਹਾਦੁਰ ਸਿਮਰੀਐ ਘਰਿ ਨਉਨਿਧਿ ਆਵੈ ਧਾਇ ॥
ਸਭ ਥਾਈਂ ਹੋਇ ਸਹਾਇ ॥

(ਦਸਮ ੧੧੯)

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ॥
ਸਭ ਥਾਈਂ ਹੋਇ ਸਹਾਇ ॥
ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ ॥
ਪੰਜਾਂ ਪਿਆਰਿਆਂ ਪਿਆਰੇ ਦਇਆ ਸਿੰਘ ਜੀ, ਪਿਆਰੇ ਧਰਮ ਸਿੰਘ ਜੀ, ਪਿਆਰੇ ਹਿੰਮਤ ਸਿੰਘ ਜੀ, ਪਿਆਰੇ ਮੁਹਕਮ ਸਿੰਘ ਜੀ, ਪਿਆਰੇ ਸਾਹਿਬ ਸਿੰਘ ਜੀ, ਚੋਹਾਂ ਸਾਹਿਬਜ਼ਾਦਿਆਂ ਸਾਹਿਬ ਅਜੀਤ ਸਿੰਘ ਜੀ, ਸਾਹਿਬ ਜੁਝਾਰ ਸਿੰਘ ਜੀ, ਸਾਹਿਬ ਜ਼ੋਰਾਵਰ ਸਿੰਘ ਜੀ, ਸਾਹਿਬ ਫਤਹਿ ਸਿੰਘ ਜੀ, ਚਾਲ੍ਹੀਆਂ-ਮੁਕਤਿਆਂ, ਹਠੀਆਂ ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਕਰਕੇ ਬੋਲੋ ਜੀ ਵਾਹਿਗੁਰੂ।

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ,

ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਸੰਗ ਨਿਬਾਹੀ, ਤਿਨ੍ਹਾਂ ਪੁਰਾਤਨ ਅਤੇ ਵਰਤਮਾਨ ਸਮੇਂ ਦੇ ਸਰਬੱਤ ਸ਼ਹੀਦਾਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪੰਜਾਂ ਤਖਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸਿ ਹੈ ਜੀ, ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿਤ ਆਵੇ, ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ਼ ਫ਼ਤਿਹ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸਾ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ !

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ, ਚੌਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ !

ਸਿੱਖਾਂ ਦਾ ਮਨ ਨੀਵਾਂ, ਮਤ ਉਚੀ, ਮਤ ਪਤ ਦਾ ਰਾਖਾ ਆਪਿ ਵਾਹਿਗੁਰੂ। ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸਮੂਹ ਗੁਰਦੁਆਰਿਆਂ ਗੁਰਧਾਮਾਂ ਦੇ ਖੁੱਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ ਜੀ। ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸੱਚੇ ਪਿਤਾ, ਵਾਹਿਗੁਰੂ ਜੀਓ ! ਆਪ ਦੇ ਹਜ਼ੂਰ*.......ਦੀ ਅਰਦਾਸਿ ਹੈ ਜੀ।

ਅੱਖਰ ਵਾਧਾ ਘਾਟਾ ਭੁੱਲ ਚੁੱਕ ਮੁਆਫ਼ ਕਰਨੀ। ਸੁਖ ਹੋਵੇ ਨਾਮ ਚਿਤ ਆਵੇ। ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮੁ ਚਿਤ ਆਵੇ।

ਨਾਨਕ ਨਾਮ ਚੜ੍ਹਦੀ ਕਲਾ
ਤੇਰੇ ਭਾਣੇ ਸਰਬੱਤ ਦਾ ਭਲਾ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਿਹ॥

(ਦੋਹਰਾ॥)

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ॥
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥੨॥
ਗੁਰੂ ਗ੍ਰੰਥ ਜੀ ਮਾਨੀਐ ਪ੍ਰਗਟ ਗੁਰਾਂ ਕੀ ਦੇਹ॥
ਜੋ ਪ੍ਰਭੁ ਕੋ ਮਿਲਬੋ ਚਹੈ ਖੋਜ ਸਬਦ ਮੈ ਲੇਹ॥੩॥

(ਗੁਹਜ ਪੋਥੀ ਸ੍ਰੀ ਮੁਖਵਾਕ ਪਾ: ੧੦)

ਰਾਜ ਕਰੇਗਾ ਖਾਲਸਾ ਆਕੀ ਰਹੈ ਨ ਕੋਇ ॥
ਖੁਆਰ ਹੋਇ ਸਭ ਮਿਲੈਂਗੇ ਬਚੇ ਸਰਨ ਜੋ ਹੋਇ ॥੩੯ ॥
(ਤਨਖਾਹਨਾਮਾ ਭਾਈ ਨੰਦ ਸਿੰਘ ਜੀ ਲਾਲ)

ਵਾਹਿਗੁਰੂ ਨਾਮੁ ਜਹਾਜ ਹੈ ਚੜ੍ਹੈ ਸੁ ਉਤਰੈ ਪਾਰ ॥
ਜੋ ਸਰਧਾ ਕਰਿ ਸੇਂਵਦੇ ਗੁਰੁ ਪਾਰਿ ਉਤਾਰਨ ਹਾਰ ॥
(ਸ੍ਰੀ ਗੁਰਮੁਖ ਪ੍ਰਕਾਸ਼)

ਬੋਲੇ ਸੋ ਨਿਹਾਲ ॥ ਸਤਿ ਸ੍ਰੀ ਅਕਾਲ ॥
ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

# ਰੱਖਿਆ ਦੇ ਸ਼ਬਦ

ਸੋਰਠਿ ਮਹਲਾ ੫ ॥

ਗੁਰ ਕਾ ਸਬਦੁ ਰਖਵਾਰੇ ॥
ਚਉਕੀ ਚਉਗਿਰਦ ਹਮਾਰੇ ॥
ਰਾਮ ਨਾਮਿ ਮਨੁ ਲਾਗਾ ॥
ਜਮੁ ਲਜਾਇ ਕਰਿ ਭਾਗਾ ॥੧ ॥
ਪ੍ਰਭ ਜੀ ਤੂ ਮੇਰੋ ਸੁਖਦਾਤਾ ॥
ਬੰਧਨ ਕਾਟਿ ਕਰੇ ਮਨੁ ਨਿਰਮਲੁ
ਪੂਰਨ ਪੁਰਖੁ ਬਿਧਾਤਾ ॥ ਰਹਾਉ ॥
ਨਾਨਕ ਪ੍ਰਭੁ ਅਬਿਨਾਸੀ ॥
ਤਾ ਕੀ ਸੇਵ ਨ ਬਿਰਥੀ ਜਾਸੀ ॥
ਅਨਦ ਕਰਹਿ ਤੇਰੇ ਦਾਸਾ ॥
ਜਪਿ ਪੂਰਨ ਹੋਈ ਆਸਾ ॥੨ ॥ ੪ ॥੬੮ ॥

(ਅੰਗ ੬੨੬)

ਬਿਲਾਵਲੁ ਮਹਲਾ ੫ ॥

ਤਾਤੀ ਵਾਉ ਨ ਲਗਈ
ਪਾਰਬ੍ਰਹਮ ਸਰਣਾਈ ॥
ਚਉਗਿਰਦ ਹਮਾਰੈ ਰਾਮ ਕਾਰ

ਦੂਖੁ ਲਗੈ ਨ ਭਾਈ ॥੧ ॥
ਸਤਿਗੁਰੁ ਪੂਰਾ ਭੇਟਿਆ
ਜਿਨਿ ਬਣਤ ਬਣਾਈ ॥
ਰਾਮ ਨਾਮੁ ਅਉਖਧੁ ਦੀਆ
ਏਕਾ ਲਿਵ ਲਾਈ ॥੧ ॥ ਰਹਾਉ ॥
ਰਾਖਿ ਲੀਏ ਤਿਨਿ ਰਖਨਹਾਰਿ
ਸਭ ਬਿਆਧਿ ਮਿਟਾਈ ॥
ਕਹੁ ਨਾਨਕ ਕਿਰਪਾ ਭਈ
ਪ੍ਰਭ ਭਏ ਸਹਾਈ ॥੨ ॥੧੫ ॥੭੯ ॥

(ਅੰਗ ੮੧੯)

ਸਲੋਕੁ ॥

ਜਹ ਸਾਧੂ ਗੋਬਿਦ ਭਜਨੁ
ਕੀਰਤਨੁ ਨਾਨਕ ਨੀਤ ॥
ਣਾ ਹਉ ਣਾ ਤੂੰ ਣਹ ਛੁਟਹਿ
ਨਿਕਟਿ ਨ ਜਾਈਅਹੁ ਦੂਤ ॥੧ ॥

(ਅੰਗ ੨੫੬)

ਸਲੋਕ ਮः ੫ ॥

ਮਨ ਮਹਿ ਚਿਤਵਉ ਚਿਤਵਨੀ
ਉਦਮੁ ਕਰਉ ਉਠਿ ਨੀਤ ॥
ਹਰਿ ਕੀਰਤਨ ਕਾ ਆਹਰੋ
ਹਰਿ ਦੇਹੁ ਨਾਨਕ ਕੇ ਮੀਤ ॥੧ ॥ (ਅੰਗ ੫੧੯)

# ਕੀਰਤਨ ਸੋਹਿਲਾ

ਸੋਹਿਲਾ

ਰਾਗੁ ਗਉੜੀ ਦੀਪਕੀ ਮਹਲਾ ੧

ੴ ਸਤਿਗੁਰਪ੍ਰਸਾਦਿ ॥

ਜੈ ਘਰਿ ਕੀਰਤਿ ਆਖੀਐ
ਕਰਤੇ ਕਾ ਹੋਇ ਬੀਚਾਰੋ ॥
ਤਿਤੁ ਘਰਿ ਗਾਵਹੁ ਸੋਹਿਲਾ
ਸਿਵਰਿਹੁ ਸਿਰਜਣਹਾਰੋ ॥੧ ॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥
ਹਉ ਵਾਰੀ ਜਿਤੁ ਸੋਹਿਲੈ
ਸਦਾ ਸੁਖੁ ਹੋਇ ॥੧ ॥ ਰਹਾਉ ॥
ਨਿਤ ਨਿਤ ਜੀਅੜੇ ਸਮਾਲੀਅਨਿ
ਦੇਖੈਗਾ ਦੇਵਣਹਾਰੁ ॥
ਤੇਰੇ ਦਾਨੈ ਕੀਮਤਿ ਨਾ ਪਵੈ
ਤਿਸੁ ਦਾਤੇ ਕਵਣੁ ਸੁਮਾਰੁ ॥੨ ॥
ਸੰਬਤਿ ਸਾਹਾ ਲਿਖਿਆ
ਮਿਲਿ ਕਰਿ ਪਾਵਹੁ ਤੇਲੁ ॥

ਦੇਹੁ ਸਜਣ ਅਸੀਸੜੀਆ
ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥
ਘਰਿ ਘਰਿ ਏਹੋ ਪਾਹੁਚਾ
ਸਦੜੇ ਨਿਤ ਪਵੰਨਿ ॥
ਸਦਣਹਾਰਾ ਸਿਮਰੀਐ
ਨਾਨਕ ਸੇ ਦਿਹ ਆਵੰਨਿ ॥੪॥੧॥

ਰਾਗੁ ਆਸਾ ਮਹਲਾ ੧ ॥

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥੧॥
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥
ਸੋ ਘਰੁ ਰਾਖੁ ਵਡਾਈ ਤੋਇ ॥੧॥ ਰਹਾਉ ॥
ਵਿਸੁਏ ਚਸਿਆ ਘੜੀਆ ਪਹਰਾ
ਥਿਤੀ ਵਾਰੀ ਮਾਹੁ ਹੋਆ ॥
ਸੂਰਜੁ ਏਕੋ ਰੁਤਿ ਅਨੇਕ ॥
ਨਾਨਕ ਕਰਤੇ ਕੇ ਕੇਤੇ ਵੇਸ ॥੨॥੨॥

ਰਾਗੁ ਧਨਾਸਰੀ ਮਹਲਾ ੧ ॥

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ ॥

ਧੂਪੁ ਮਲਆਨਲੋ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ ॥
ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੁੋਹੀ ॥
ਸਹਸ ਪਦ ਬਿਮਲ ਨਨ ਏਕ ਪਦ
ਗੰਧ ਬਿਨੁ ਸਹਸ ਤਵ ਗੰਧ
ਇਵ ਚਲਤ ਮੋਹੀ ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥
ਹਰਿ ਚਰਣ ਕਵਲ ਮਕਰੰਦ ਲੋਭਿਤ ਮਣੋ
ਅਨਦਿਨੋੁ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥

ਰਾਗੁ ਗਉੜੀ ਪੂਰਬੀ   ਮਹਲਾ ੪ ॥

ਕਾਮਿ ਕਰੋਧਿ ਨਗਰੁ ਬਹੁ ਭਰਿਆ

ਮਿਲਿ ਸਾਧੂ ਖੰਡਲ ਖੰਡਾ ਹੇ ॥

ਪੂਰਬਿ ਲਿਖਤ ਲਿਖੇ ਗੁਰੁ ਪਾਇਆ

ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧ ॥

ਕਰਿ ਸਾਧੂ ਅੰਜੁਲੀ   ਪੁਨੁ ਵਡਾ ਹੇ ॥

ਕਰਿ ਡੰਡਉਤ   ਪੁਨੁ ਵਡਾ ਹੇ ॥੧ ॥ ਰਹਾਉ ॥

ਸਾਕਤ ਹਰਿ ਰਸ ਸਾਦੁ ਨ ਜਾਣਿਆ

ਤਿਨ ਅੰਤਰਿ ਹਉਮੈ ਕੰਡਾ ਹੇ ॥

ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ

ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨ ॥

ਹਰਿਜਨ ਹਰਿ ਹਰਿ ਨਾਮਿ ਸਮਾਣੇ

ਦੁਖੁ ਜਨਮ ਮਰਣ ਭਵ ਖੰਡਾ ਹੇ ॥

ਅਬਿਨਾਸੀ ਪੁਰਖੁ ਪਾਇਆ ਪਰਮੇਸਰੁ

ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩ ॥

ਹਮ ਗਰੀਬ ਮਸਕੀਨ ਪ੍ਰਭ ਤੇਰੇ

ਹਰਿ ਰਾਖੁ ਰਾਖੁ ਵਡ ਵਡਾ ਹੇ ॥

ਜਨ ਨਾਨਕ ਨਾਮੁ ਅਧਾਰੁ ਟੇਕ ਹੈ

ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੪॥

ਰਾਗੁ ਗਉੜੀ ਪੂਰਬੀ ਮਹਲਾ ੫ ॥

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ

ਸੰਤ ਟਹਲ ਕੀ ਬੇਲਾ ॥

ਈਹਾ ਖਾਟਿ ਚਲਹੁ ਹਰਿ ਲਾਹਾ

ਆਗੈ ਬਸਨੁ ਸੁਹੇਲਾ ॥੧॥

ਅਉਧ ਘਟੈ ਦਿਨਸੁ ਰੈਣਾਰੇ ॥

ਮਨ ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥

ਇਹੁ ਸੰਸਾਰੁ ਬਿਕਾਰੁ ਸੰਸੇ ਮਹਿ

ਤਰਿਓ ਬ੍ਰਹਮਗਿਆਨੀ ॥

ਜਿਸਹਿ ਜਗਾਇ ਪੀਆਵੈ ਇਹੁ ਰਸੁ

ਅਕਥ ਕਥਾ ਤਿਨਿ ਜਾਨੀ ॥੨॥

ਜਾਕਉ ਆਏ ਸੋਈ ਬਿਹਾਝਹੁ

ਹਰਿ ਗੁਰ ਤੇ ਮਨਹਿ ਬਸੇਰਾ ॥

ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ

ਬਹੁਰਿ ਨ ਹੋਇਗੋ ਫੇਰਾ ॥੩॥

ਅੰਤਰਜਾਮੀ ਪੁਰਖ ਬਿਧਾਤੇ

ਸਰਧਾ ਮਨ ਕੀ ਪੂਰੇ ॥

ਨਾਨਕ ਦਾਸੁ ਇਹੈ ਸੁਖੁ ਮਾਗੈ

ਮੋਕਉ ਕਰਿ ਸੰਤਨ ਕੀ ਧੂਰੇ ॥੪॥੫॥

(ਅੰਗ ੧੨-੧੩)

## ਸਲੋਕੁ ॥

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥

ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥

ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥

ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

(ਅੰਗ ੮)

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਿਹ ॥

# ਸ੍ਰੀ ਸਰਬਲੋਹ ਅਸਤੋਤ੍ਰ

(੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹ॥
ਪਾਤਿਸਾਹੀ ੧੦॥)
ਬਿਸਨੁਪਦ ਜਬਲੀਧਰ॥

## ਅਸਤੋਤ੍ਰ ਸ੍ਰੀ ਸਰਬਲੋਹ ਜੂ ਕੋ ਕਥਨੰ॥

ਜੈ ਮਾਧਵ ਜੈ ਬਿਸ੍ਵਰੂਪ ਹਰਿ ਜੈ ਮੁਕੰਦ ਅਬਿਨਾਸੀ॥
ਜੈ ਪੂਰਨ ਆਕਾਸ ਸਰਬਰੀਅੰ ਪਰਮਾਤਮ ਘਟਬਾਸੀ॥
ਜੈਤੁ ਸਚਿਦਾਨੰਦ ਚਿਦਾਘਨ ਸਰਬਾਤਮ ਸੁਖਰਾਸੀ॥
ਜੈ ਅਰੂਪ ਅਸਥੂਲ ਅਤੁਲ ਬਲਿ ਸੂਛਮ ਪਰਮ ਬਿਲਾਸੀ॥
ਅਕਾਲ ਅਵਜ੍ਯਕਤਿ ਅਜੂਨੀ ਸੰਭਵ ਸੁਤਹਸਿਧ ਪ੍ਰਕਾਸੀ॥
ਜੈ ਅਨੀਹ ਪਰਧਾਮ ਪਰੰਬ੍ਰਹਮ ਸਤਜ੍ਯਾਤਮ ਭਯ ਨਾਸੀ॥
ਅਜ ਅੰਮ੍ਰਿਤੁ ਚਿਦਘਨ ਪਰਿਪੂਰਨ ਬ੍ਰਹਮ ਸਨਾਤਨਿ ਜਾਸੀ॥
ਬਿਸ੍ਵਰੂਪ ਪਾਵਨ ਪਰਮੇਸ੍ਵਰ ਪਰਾਚੀਨ ਖਲੁਨਾਸੀ॥
ਪਉਰਾਤਨਿ ਬ੍ਯਾਪਕ ਸਰਬਾਤਮ ਅੰਤਰਿਗਤਿ ਸਭਿ ਬਾਸੀ॥
ਨਿਰੰਕਾਰ ਨਿਰਜੁਰ ਨਿਰਲੇਪਾ ਨਿਰਗੁਨ ਰੂਪ ਅਕਾਸੀ॥
ਤ੍ਰੈਗੁਨ ਰੂਪ ਅਤੀਤਿ ਗੁਨਨ ਕਰਿ ਸੁਰਗੁਨ ਗੁਨ ਪ੍ਰਕਾਸੀ॥
ਜੈ ਅਨੰਤ ਅਦ੍ਵੈਤ ਅਲਖ ਪਦ ਗੁਨਾਤੀਤਿ ਸਵਿਕਾਸੀ॥

ਅਕ੍ਰਿਯ ਅਨਘ ਅਵਜਯ ਅਮਰ ਗਤਿ ਅਛਲ ਅਛੇਦ ਉਲਾਸੀ ॥
ਜੈ ਪਾਰਬ੍ਰਹਮ ਪ੍ਰਧਾਨ ਪੁਰਾਤਨਿ ਨਿਰਾਕਾਰ ਸਰਬਾਸੀ ॥
ਦਯਾਸਿੰਧੁ ਕਰੁਨਾਨਿਧਿ ਮਾਧੋ ਮਧੁਸੂਦਨ ਮੁਰਨਾਸੀ ॥
ਅਕਾਲ ਅਰੂਪ ਅਛਯ ਅਘਨਾਸਨ ਮਹਾਜੋਧ ਰਿਦਵਾਸੀ ॥
ਸ੍ਰੀ ਮੁਕੰਦ ਨਰਹਰਿ ਨਾਰਾਯਣ ਕਵਲਨਾਭਿ ਅੱਨਜਾਸੀ ॥
ਪਾਵਨ ਪਰਮ ਪੁਨੀਤਿ ਪਰਮਾਨੰਦ ਤਾਰਨ ਨਾਮ ਚੁਰਾਸੀ ॥
ਬਿਸ੍ਵੰਭਰ ਬਿਸ੍ਵਰੂਪ ਨਿਰੰਜਨ ਵਪੁ ਬੈਰਾਟ ਅਰਿਨਾਸੀ ॥
ਮਹਾਂਬਾਹੁ ਮੰਗਲਮਯਮੂਰਤਿ ਮੰਗਲ ਰੂਪ ਬਿਲਾਸੀ ॥
ਕਮਲ ਨਯਨ ਕਮਲਾਪਤਿ ਕੇਸਵ ਕ੍ਰਿਪਾਸਿੰਧੁ ਮ੍ਰਿਦਹਾਸੀ ॥
ਸੇਖਸਾਯ ਸਿਰਸਹਸ ਸਹਸਪਦ ਸਹਸਰੂਪ ਸਹਸ੍ਰਾਛੀ ॥
ਬਾਨੀ ਪਰੈ ਬੁਧਿ ਪਰ ਅਗਮਾ ਨਿਗਮਾਗਮ ਇਤਿਹਾਸੀ ॥
ਤ੍ਵ ਗੁਨ ਈਸ ਕਹਾਂ ਲੈ ਬਰਨਹੁੰ ਪਾਹੁ ਪਾਹੁ ਅਬਿਨਾਸੀ ॥
ਹਉਂ ਮਤਿਮੰਦ ਸਰਨਿ ਚਰਨਾਂਬੁਜ ਸਰਨਿ ਸਰਨਿ ਅਘਨਾਸੀ ॥
ਅਕਹ ਅਕਥ ਚਿਦਘਨ ਸਿਵਮੂਰਤਿ ਨਿਜਸ੍ਵਰੂਪ ਮਗਨਾਸੀ ॥
ਸ੍ਵੰ ਜੋਤਿ ਸਰਬਲੋਹ ਜਨੇਸ੍ਵਰ
ਜਗੰਨਾਥ ਜੈ ਹੋਸੀ ॥੨॥੧੧॥੫੪੩॥੨੯੬੨॥

### ਬਿਸਨੁਪਦ ਜਬਲੀਧਰ ਸਾਨੀ ਤਰਹ ਦੂਜੀ ॥

ਜੈ ਜੈ ਵਾਸੁਦੇਵ ਵਿਸਨੰ ਜੈ
ਜੈ ਬਜਾਪਕ ਬਿਗਜਾਪਤਿ ਨਾਮੀ ॥

ਨਿਹਕਲੰਕ ਜੈ ਜੈ ਨਿਹਕੇਵਲ
ਨਾਥ ਨਿਰੰਜਨ ਅੰਤਰਜਾਮੀ॥
ਜੈ ਮਹਾਨ ਮਹਾਂਤ ਮੰਗਲਕਰ
ਜੈ ਮੋਹਨ ਮਾਧੋ ਪ੍ਰਧਾਮੀ॥
ਜੈ ਸੰਖ ਚੱਕ੍ਰ ਮ੍ਰਿਨਾਲ ਗਦਾਧਰਿ
ਜੈ ਅਸੰਭ ਜੈ ਜੈ ਸਤਿਨਾਮੀ॥
ਜੈ ਧਰਨੀਧਰ ਜੈ ਧਰਮਰੱਛਕ
ਜੈ ਧਨਾਢਿ ਅਸਿਧੁਜ ਸ੍ਰੀਭਾਮੀ॥
ਓਘ ਬਿਦਾਰਨ ਓ ਨਮ ਪਰਮਾਤਮ
ਓਅੰਕਾਰ ਸਬਦਾਦਿ ਨਮਾਮੀ॥
ਜੈ ਅਚੁਤ ਅਨਭੀਤਿ ਅਜਨਮੰ
ਆਦਿ ਪੁਰਖੁ ਅਨਬਯਾਧਿ ਸ੍ਵਾਮੀ॥
ਜੈ ਜੈ ਈਸ ਇਸ੍ਰਿ ਇੰਦ੍ਰਾਨਾ
ਜੈ ਈਸ੍ਵਰ ਇੰਦ੍ਰਾਦਿਕ ਨਾਮੀ॥
ਜੈ ਸਕ੍ਰਾਦਿ ਆਦਿ ਸਨਕਾਦਿਕ
ਸੇਖ ਸੰਭੁ ਸੇਵਤਿ ਤੁਹਿ ਸ੍ਵਾਮੀ॥
ਜੈ ਹਰਿ ਹਰੀ ਹਰੇ ਹਾਟਕ ਤਨ
ਹਵਿਸਭੱਛ ਹਿਰਨਾਛ ਹਤਾਮੀ॥
ਜੈ ਕਰਤਾ ਕਰੁਨਾਨਿਧਿ ਕੇਸਵ

ਕ੍ਰਿਪਾਅਯਨ ਕਲਿਮਲ ਦਹਨਾਮੀ ॥
ਖਿਮਾਸਿੰਧੁ ਖਲੁਦੰਡ ਖਿਲੇਸੁਰ
ਖਿਮਾਰੂਪ ਖਗਪਾਨਿ ਖਿਮਾਮੀ ॥
ਜੈ ਗਰਿਸ੍ਰ ਗੋਬਿੰਦ ਗੁਪਾਲਾ
ਗਰੁੜਾਸਨਿ ਗਨਕਰਨ ਗੁਰਾਮੀ ॥
ਜੈ ਘਨਸਯਾਮ ਚਿਦਘਨ ਘੰਟਾ ਕਟਿ
ਘਟਿ ਵਾਸੀ ਘਾਤਕ ਰਿਪੁਬਾਮੀ ॥
ਜੈ ਚਿਦਰੂਪ ਚਿਰੰਜੀਵ ਸਦੈਵੀ
ਚੀਰ ਨ ਜਾਨਤੁ ਕੋਇ ਤੁਆਮੀ ॥
ਜੈ ਛਤ੍ਰੀਸ ਛਤ੍ਰਧਰਿ ਛੱਤ੍ਰੀ ਛਿਮਕਰ
ਛਯਰਿਪੁ ਛਿਦ੍ਰਰਹਿਤ ਛਲਾਮੀ ॥
ਜੈ ਜਗਦੀਸ ਈਸ ਜਗਪੁਰਖਾ
ਜਗੰਨਾਥ ਜਗਬਿਨ ਅਨਜਾਮੀ ॥
ਝਿਲ ਝੁਨਕਾਰ ਝਰਤਿ ਅੰਮ੍ਰਿਤ ਮੁਖ
ਝੀਨ ਝਾਂਝ ਬਾਜਤਿ ਸੁਰਝਾਮੀ ॥
ਟੀਕਾ ਅਗਮ ਨਿਗਮ ਨਹਿ ਪਾਰਤ
ਟਹਿਲ ਕਰਤ ਚਰ ਅਚਰ ਸਲਾਮੀ ॥
ਠਾਕੁਰਿ ਠਾਂਢਿ ਪਾਈ ਸਭਿ ਅੰਤਰਿ
ਠੌਰਿ ਠੌਰਿ ਰਮ ਰਹੇ ਸੁਆਮੀ ॥

ਡੰਡਵਤ ਬਨੇ ਡੀਗਰ ਸਭਿ ਥਾਰੇ
ਭਵਡੂਗਰ ਤੇ ਰਖਹੁ ਗਿਰਾਮੀ॥
ਢੀਠ ਬਡੋ ਹਮ ਛਮੋ ਜਨੇਸੂਰ
ਢਾਕਹੁ ਛਿਦ੍ਰ ਹੇ ਖਗਪਤਿਗਾਮੀ॥
ਤਾਰਨ ਤਰਨ ਤੀਰਥਮਯ ਦਰਸਨ
ਤੋਯ ਤਰੰਗ ਸੁ ਅੰਤਰਿਜਾਮੀ॥
ਥਾਨ ਥਨੰਤਰਿ ਸਰਬ ਨਿਰੰਤਰਿ
ਰੋਮ ਰੋਮ ਰਮ ਰਹੇ ਅਲਾਮੀ॥
ਦੀਨਾਨਾਥ ਦੀਨਦੂਖਭੰਜਨ
ਦਾਰਿਦ੍ਰਹਰਨ ਦਯਾਨਿਧਿ ਦਾਮੀ॥
ਧਰਨੀਧਰਿ ਧਨੁਧਰਿ ਧ੍ਰਿਤਮਾਨੀ
ਧਨੁਰਪਾਨਿ ਧਉਲਾਨਗ ਧਾਮੀ॥
ਨਾਰਾਯਨ ਨਰਹਰਿ ਨਿਹਕੰਟਕ
ਨੀਲਕੰਠ ਨਿਰੰਕਾਰ ਨਮਾਮੀ॥
ਪਰਮੇਸੂਰ ਪ੍ਰਧਾਨ ਪੀਰਹਰਿ
ਪਾਵਨ ਪਤਿਤ ਪੁਨੀਤਿ ਪ੍ਰਨਾਮੀ॥
ਫਾਸੇ ਫਾਹ ਫੰਧਿ ਮਾਯਾ ਕੇ
ਫੇਰਿ ਨਿਵਾਰਹੁ ਪਾਰਗਿਰਾਮੀ॥
ਬਿਸੂਨਾਥ ਬੇਦਨਹਰ ਅਚੁਤ

ਬਹੁ ਬਿਅੰਤ ਬਜਾਪਕ ਬਹੁ ਨਾਮੀ॥
ਭਵਨ ਭੰਡਾਰਿ ਭਰਪੂਰਿ ਸਰਬਦਾ
ਭੰਜਨ ਗੜਨ ਭਵਨੇਸ ਭਵਾਮੀ॥
ਮਾਧਵ ਮਧੁਮਰਦਨ ਮਹਿਰੱਛਕ
ਜੈ ਮੁਕੰਦ ਮਨਮਥਨ ਮਹਾਮੀ॥
ਯਜੁਰਬੇਦ ਰਿਗ ਸਾਮ ਅਥਰਬਨ
ਯਜਤ ਜਨਾਰਦਨ ਪਾਰਗਿਰਾਮੀ॥
ਰੂਪ ਨ ਰੇਖ ਰਾਮ ਅਸ ਨਾਮਾ
ਜੁਗਹ ਜੁਗੰਤਰਿ ਅਨਘ ਅਕਾਮੀ॥
ਲਿਵ ਪ੍ਰਕ੍ਰਿਤਿ ਅਨੰਤ ਬ੍ਰਹਮੰਡਨ
ਰਚਿਤ ਅਨੁਸਾਸਨਿ ਦਾਸਿ ਗੁਲਾਮੀ॥
ਵਾਸੁਦੇਵ ਵੈਰ ਬਿਨੁ ਨਿਸਦਿਨ
ਵਿਦਤਿ ਚਤੁਰਦਸ ਭਵਨ ਭੁਲਾਮੀ॥
ਸਤਿਸਰੂਪ ਸਦੈਵ ਸਨਾਤਨਿ
ਸੁਖ ਸਮੂਹ ਸਦ ਦਰਸ ਬਡਾਮੀ॥
ਹੇ ਹਰਿ ਆਰਤਹਰਨ ਹਰਿਆਵਲਿ
ਹਰਤ ਭਰਤ ਜਗ ਨਿਮਖ ਪਲਾਮੀ॥
ਸਾਰੰਗਧਰਿ ਸਿਵਰੂਪ ਸੱਤਬ੍ਰਤਿ
ਸ੍ਰੁਤਿ ਸਾਸਤ੍ਰ ਸੁਰ ਸੰਭੁ ਭਜਾਮੀ॥

ਕਹੌਂ ਕਹਾ ਲਗ ਬਰਨ ਨ ਸਾਕੌਂ
ਮਨ ਬਾਨੀ ਤੇ ਪਰੇ ਪਰਾਮੀ ॥
ਸਾਰਦ ਸੇਸ ਅੰਤੁ ਨਹਿ ਪਾਵਤਿ
ਨੇਤਿ ਨੇਤਿ ਬਰਨਤਿ ਅਤੁਲਾਮੀ ॥
ਸਿਵ ਬਿਰੰਚਿ ਨਾਰਦ ਸਨਕਾਦਿਕ
ਭਜਤਿ ਸਨਾਤਨਿ ਬ੍ਰਹਮ ਸਿਵਾਮੀ ॥
ਪਾਤ ਨ ਪਾਵਤ ਅਪਰੰਪਰ ਕੋ
ਗੋਅਤੀਤਿ ਬੇਅੰਤ ਮਹਿਮਾਮੀ ॥
ਹਉਂ ਮਤਿਮੰਦ ਚਰਨ ਸਰਨਾਗਤਿ
ਪਾਹ ਪਾਹ ਬਿਸ੍ਵਰੂਪ ਨਮਾਮੀ ॥੩॥੧੨॥੫੪੪॥੨੯੬੩॥

(ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਦਾ ਮਧਜ)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

# ਸ੍ਰੀਕਾਲ ਅਸਤੋਤ੍ਰ

## ੧ਓ ਸ੍ਰੀ ਵਾਹਿਗੁਰੂ ਜੀ ਕੀ ਫਤੇ ॥

## ਪਾਤਿਸਾਹੀ ੧੦ ॥

## ਅਸਤੋਤ੍ਰ ਸ੍ਰੀਕਾਲ ਜੀ ਕਾ ॥

### ਚੌਪਈ ॥

ਰਾਮ ਕ੍ਰਿਸਨ ਏ ਜਿਨੈ ਬਖਾਨੈ ॥
ਸਿਵ ਬ੍ਰਹਮਾ ਏ ਜਾਹਿ ਪ੍ਰਮਾਨੈ ॥
ਤੇ ਸਭ ਹੀ ਸ੍ਰੀਕਾਲ ਸੰਘਾਰੇ ॥
ਕਾਲਿ ਪਾਇ ਕੈ ਬਹੁਰਿ ਸੰਵਾਰੇ ॥ ੧ ॥ ੧੧੫
ਕੇਤੇ ਰਾਮਚੰਦ ਅਰੁ ਕ੍ਰਿਸਨਾ ॥
ਕੇਤੇ ਚਤੁਰਾਨਨ ਸਿਵ ਬਿਸਨਾ ॥
ਚੰਦ ਸੂਰਜ ਏ ਕਵਨ ਬਿਚਾਰੇ ॥
ਪਾਨੀ ਭਰਤ ਕਾਲ ਕੇ ਦ੍ਵਾਰੇ ॥੨ ॥
ਕਾਲ ਪਾਇ ਸਭ ਹੀ ਏ ਭਏ ॥
ਕਾਲ ਪਾਇ ਕਾਲ ਹ੍ਵੈ ਗਏ ॥
ਕਾਲਹਿ ਪਾਇ ਬਹੁਰਿ ਅਵਤਰਿ ਹੈਂ ॥

ਕਾਲਹਿ ਕਾਲ ਪਾਇ ਸੰਘਰਿ ਹੈਂ ॥੩॥

ਜੋ ਤੁਮ ਪਰਮ ਪੁਰਖ ਠਹਿਰਾਏ ॥

ਤੇ ਸਭ ਡੰਡ ਕਾਲ ਕੇ ਘਾਏ ॥

ਕਾਲ ਡੰਡ ਬਿਨੁ ਬਚਾ ਨ ਕੋਈ ॥

ਸਿਵ ਬਿਰੰਚਿ ਬਿਸਨਿੰਦ੍ਰਨ ਸੋਈ ॥੫॥

ਜੈਸਿ ਜੂਨਿ ਇਕ ਦੈਤ ਬਖਨਿਯਤ ॥

ਤਿਓ ਇਕ ਜੂਨਿ ਦੇਵਤਾ ਜਨਿਯਤ ॥

ਜੈਸੇ ਹਿੰਦੂਆਨੋ ਤੁਰਕਾਨਾਂ ॥

ਸਭਹਿੰਨ ਸੀਸ ਕਾਲ ਜਰਵਾਨਾ ॥੬॥

ਕਬਹੂੰ ਦੈਤ ਦੇਵਤਨ ਮਾਰੈਂ ॥

ਕਬਹੂੰ ਦੇਵ ਦੈਂਤ ਸੰਘਾਰੈਂ ॥

ਦੇਵ ਦੈਤ ਜਿਨ ਦੋਊ ਸੰਘਾਰਾ ॥

ਵਹੈ ਪੁਰਖ ਪ੍ਰਤਿਪਾਲ ਹਮਾਰਾ ॥੭॥੧॥

(ਹੱਥ ਲਿਖਤ ਪੋਥੀਆਂ)

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥

# ਸ੍ਰੀ ਭਗਉਤੀ ਅਸਤੋਤ੍ਰ (ਉਸਤਤਿ ਸ੍ਰੀ ਸਾਹਿਬ)

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ॥
ਸ੍ਰੀ ਭਗਉਤੀ ਜੀ ਸਹਾਇ ॥
ਅਥ ਜੁਧ ਪ੍ਰਬੰਧ ਲਿਖਿਯਤੇ ॥
ਸ੍ਰੀ ਸਾਹਿਬ ਜੀ ਕੀ ਉਸਤਤਿ ਪਾਤਿਸਾਹੀ ੧੦ ॥
ਤ੍ਵਪ੍ਰਸਾਦਿ ॥ ਭੁਜੰਗ ਪ੍ਰਯਾਤ ਛੰਦ ॥

ਨਮੋ ਸ੍ਰੀ ਭਗਉਤੀ ਬਢੈਲੀ ਸਰੋਹੀ ॥
ਕਰੈ ਏਕ ਤੇ ਦ੍ਵੈ ਸੁਭਟ ਹਾਥ ਸੋਹੀ ॥
ਮਹਾ ਲੋਹ ਕੀ ਪੁਤ੍ਰਿਕਾ ਝਲਹਲੰਤੀ ॥
ਨਮੋ ਜੋਗ ਜ੍ਵਾਲਾਮੁਖੀ ਜਿਯੋ ਬਲੰਤੀ ॥੧ ॥ ਰਹਾਉ ॥
ਮਹਾਪਾਨ ਕੀ ਭਾਨੁ ਗੰਗਾ ਤਰੰਗੀ ॥
ਭਿਰੈ ਸਾਮੁਹੇ ਮੋਖਦਾਤੀ ਅਭੰਗੀ ॥
ਨਮੋ ਤੇਗ ਤਰਵਾਰ ਸ੍ਰੀ ਖਗ ਖੰਡਾ ॥
ਮਹਾ ਰੁਦ੍ਰਰੂਪਾ ਬਿਰੂਪਾ ਪ੍ਰਚੰਡਾ ॥੨ ॥
ਮਹਾ ਤੇਜਧਾਰਾ ਦੁਖੰਡਾ ਦੁਧਾਰਾ ॥
ਮਹਾ ਸਤ੍ਰੁਬਨ ਕੋ ਮਹਾ ਭੀਮਆਰਾ ॥
ਮਹਾਕਾਲ ਕੀ ਕਾਲਿਕਾ ਕਾਲ ਕ੍ਰੁਧੰ ॥

ਮਹਾ ਬਿਗ੍ਰਹੀ ਬੁਧਿ ਕੀ ਸਿਧਿ ਉਰਧੰ ॥੩ ॥
ਮਹਾਪਾਤਿਨੀ ਤੂੰ ਪ੍ਰਲੈਕਾਲ ਕਰਤੀ ॥
ਮਹਾਅਤ੍ਰ ਤੂੰ ਹੀ ਮਹਾਸਤ੍ਰ ਹਰਤੀ ॥
ਮਹਾਕਾਟ ਕੀ ਲਾਟ ਬਿਕਰਾਲ ਭੀਮੰ ॥
ਬਹੀ ਤਛ ਮੁਛੰ ਕਰੈ ਸਤ੍ਰ ਕੀਮੰ ॥੪ ॥
ਮਹਾਤੇਜ ਕੀ ਤੇਜਤਾ ਤੇਜਵੰਤੀ ॥
ਪ੍ਰਜਾ ਕੰਡਨੀ ਦੰਡਨੀ ਸਤ੍ਰ ਹੰਤੀ ॥
ਮਹਾ ਬੀਰਬਿਦਿਆ ਮਹਾ ਬੀਰਰੂਪੰ ॥
ਮਹਾਭੀਰ ਮੈ ਬੀਰਦਾਤੀ ਬਿਰੂਪੰ ॥੫ ॥
ਤੁੰਹੀ ਸੈਫ ਪਟਾ ਮਹਾ ਕਾਟ ਕਾਤੀ ॥
ਅਨੁਗ ਆਪਣੇ ਕੋ ਅਭੈ ਦਾਨ ਦਾਤੀ ॥
ਜੇਊ ਮਿਯਾਨ ਤੇ ਬੀਰ ਤੋ ਕੋ ਸੜਕੈ ॥
ਪ੍ਰਲੈਕਾਲ ਕੇ ਸੰਦ ਬਕੈ ਕੜਕੈ ॥੬ ॥
ਧਸੈ ਖੇਤ ਮੈਂ ਹਾਥ ਲੈ ਤੋਹਿ ਸੂਰੇ ॥
ਭਿਰੈ ਸਾਮੁਹੇ ਸਿਧਿਸਾਵੰਤ ਪੂਰੇ ॥
ਕਰੈ ਹਾਥ ਦ੍ਵੈ ਕਾਢਿ ਕੈ ਮਿਯਾਨ ਮੈ ਤੇ ॥
ਫਤੇ ਪਾਇ ਹੈ ਬੀਰ ਮੈਦਾਨ ਮੈ ਤੇ ॥੭ ॥
ਕਟਕ ਸਤ੍ਰ ਮੈਂ ਅਗ੍ਰ ਹ੍ਵੈ ਫਟ ਬਾਹੇ ॥
ਬਰੈ ਦੇਵਕੰਨਿਯਾ ਤੇਊ ਕੰਤ ਚਾਹੇ ॥
ਮਹਾਖੇਤ ਮੈ ਜੋ ਕਰੈ ਹਾਥ ਜੇਤੇ ॥

ਸੁਰਗਬਾਸ ਮੈ ਭੋਗਵੈ ਬਰਖ ਤੇਤੇ ॥੮॥
ਸਮਰ ਸਾਮੁਹੇ ਸੀਸ ਤੋ ਪੈਂ ਚੜ੍ਹਾਵੈ ॥
ਮਹਾਭੂਪ ਹ੍ਵੈ ਅੰਤਰੈ ਰਾਜ ਪਾਵੈ ॥
ਮਹਾਭਾਵ ਸੋ ਜੋ ਕਰੈ ਤੋਰ ਪੂਜੰ ॥
ਸਮਰਜੈਤ ਕੋ ਬੀਰ ਹ੍ਵੈ ਹੈ ਅਦੂਜੰ ॥੯॥
ਤੁਯੰ ਪੂਜਿ ਹੈ ਬੀਰ ਬਾਨੈਤ ਛਤ੍ਰੀ ॥
ਮਹਾ ਖੜਗਧਾਰੀ ਮਹਾਂ ਤੇਜ ਅਤ੍ਰੀ ॥
ਪੜ੍ਹੈ ਪ੍ਰੀਤ ਸੌਂ ਪ੍ਰਾਤ ਉਸਤੋਤ੍ਰ ਯਾ ਕੌਂ ॥
ਕਰੈ ਰੁਦ੍ਰ ਕਾਲੀ ਨਮਸਕਾਰ ਤਾ ਕੌਂ ॥੧੦॥
ਰੁਧਿਰ ਮੰਜਨੀ ਬਿੰਜਨੀ ਹੈ ਅਗੌਤੀ ॥
ਸਦਾ ਜੈ ਸਦਾ ਜੈ ਸਦਾ ਜੈ ਭਗੌਤੀ ॥
ਸਦਾ ਦਾਹਿਨੀ ਦਾਸ ਕੋ ਦਾਨ ਦੀਜੈ ॥
ਗੁਰੂ ਸਾਹ ਗੋਬਿੰਦ ਕੋ ਰਛ ਲੀਜੈ ॥੧੧॥
ਉਸਤਤਿ ਸੰਪੂਰਨ ਮਸਤੁ ਸੁਭ ਮਸਤੁ ॥੧॥

(ਬਾਬਾ ਦੀਪ ਸਿੰਘ ਜੀ ਵਾਲੀ ਦਸਮ ਬੀੜ
ਸ੍ਰੀ ਪਟਨਾ ਸਾਹਿਬ ੧੬੪)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

# ਬ੍ਰਹਮ ਕਵਚ

**ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਹੈ ॥**

**ਸ੍ਰੀ ਭਗਉਤੀ ਜੀ ਸਹਾਇ ॥**

**ਅਥ ਭਗਉਤੀ ਬ੍ਰਹਮ ਕਵਚ ਲਿਖਯਤੇ ॥**

**ਪਾਤਿਸਾਹੀ ੧੦ ॥**

ਖੜਗਖੰਡਾਅਸੀ ਅਰਿਗਰਿ ਧਰਮਰੱਛਿ ਤੱਗਛੱੜ੍ਹੀ ॥
ਬਿਸ੍ਵਪਾਲਿ ਭੂਪਾਲਿ ਪੱਛ ਪਲ ਭੱਛ ਰਣਕੱਛਅੱੜ੍ਹੀ ॥੧॥
ਰਾਜਮੰਡਾ ਅਤਿਪ੍ਰਚੰਡਾ ਈਸ੍ਵਰੀ ਕਰਵਾਰਿ ਹੈਂ ॥
ਸਕਤਿ ਬ੍ਰਹਮਨੀ ਬਿਸਨਵੀ ਭਵਾਨੀ ਤੂੰ ਤਰਵਾਰਿ ਹੈਂ ॥੨॥
ਨਿਤਜਿਯੋਤੀ ਮੁਕਤਿਦਾਇਕ ਧਾਰਾਧਰਕ੍ਰਿਪਾਨ ਹੈਂ ॥
ਚੰਡਿਕਾ ਮ੍ਰਿਤੁ ਜਗਤ ਜਨਨੀ ਕਾਲਿਕਾ ਗੁਨਖਾਨਿ ਹੈਂ ॥੩॥
ਅਕਾਲਜਿਯੋਤੀ ਨਿਹਕਲੰਕਾ ਮਹਾਬਲੀ ਧ੍ਰਿਤਮਾਨਿ ਹੈਂ ॥
ਭਵਮਾਨਕਾ ਖਲਹਾਨਕਾ ਰੱਤਪਾਨਕਾ ਜਗਮਾਨਿ ਹੈਂ ॥੪॥
ਇਹ ਕਵਚ ਬ੍ਰਹਮਾ ਕੋ ਬਤੀਸਾ ਪਢੈ ਜੋ ਨਿਤ ਛੱੜ੍ਹੀ ॥
ਰਣਿ ਜੀਤ ਲਹੈ ਨ੍ਰਿਭੀਤ ਰਹਿ ਰਿਧਿ ਸਿਧਿ ਪਾਵੈ ਅੱੜ੍ਹੀ ॥੫॥

ਲਹਿ ਬੇਦ ਭੇਦ ਜੋ ਪਢੈ ਬਿਪ੍ਰ ਬੈਸਜ ਧਨ ਸੁਖ ਸੰਪਤਾ ॥
ਧਨ ਧਾਮ ਤਨ ਅਰੋਗ ਸੁਦਰ ਪਾਇ ਸੁਖ ਅਕੰਪਤਾ ॥੬ ॥੧ ॥

**ਦੋਹਰਾ ॥**

ਇਹ ਬੋਲਾ ਹਰਿਗੋਬਿੰਦ ਕਾ ਸੁਣੋ ਖਾਲਸਾ ਬੀਰ ॥
ਫਤਿਹ ਪਾਉ ਮੈਦਾਨ ਮੈ ਪਕੜ ਹਾਥਿ ਸਮਸੀਰ ॥੧ ॥

(ਪੁਰਾਤਨ ਲਿਖਤੀ ਗੁਟਕੇ ਸਾਹਿਬ)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

# ਸਰਬਲੋਹ ਕਵਚ

(੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥ ਪਾਤਿਸਾਹੀ ੧੦ ॥)

ਅਥ ਪ੍ਰਾਰਥਨਾ ॥ ਪੰਚ ਸਲੋਕੀ ॥ ਸ੍ਰੀ ਸਰਬਲੋਹ ਕਵਚੰ ॥

ਸਕਲਾਨਿ ਭੂਧਰਾਨਿ ਭਵੰਤਿ ਕੱਜਲ
ਪਾਤ੍ਰੰ ਭਵੰਤਿ ਸਾਗਰਾ ॥
ਬ੍ਰਿਖਛਾਨਿ ਸਕਲਾਨਿ ਲੇਖਨਾ
ਉਰਬੀਯੰ ਭਵੰਤਿ ਕਾਗਰਾ ॥੧ ॥੨੦੮ ॥
ਸਾਰਸ੍ਵਤੀ ਆਦਿ ਭਵੰਤਿ ਬਕਤਾ
ਲੇਖਕੰ ਭਵੰਤਿ ਗਜਾਨਨਹ ॥
ਤਦਜਪਿ ਮਹਾਤਮ ਨ ਜਾਨੰਤਿ ਰੋਮੰ
ਤ੍ਵ ਮਹਿਮਾ ਬਿਅੰਤ ਨਾਥੰ ॥੨ ॥੨੦੯ ॥
ਬਿਧਿ ਭਵ ਸੇਸ ਨਾਰਦਾਦਿ ਸਾਰਦ
ਕਥੰਤਿ ਮਹਿਮਾ ਨ ਪਾਵੰਤਿ ਪਾਰੰ ॥
ਨੇਤਿ ਨੇਤਿ ਬਦੰਤਿ ਨਿਤਜੰ

ਨ ਲਹੰਤਿ ਅੰਤਿ ਅਨੰਤਿ ਸਾਰੰ ॥੩ ॥੨੧੦ ॥

ਰਿਸਿਗਨਾ ਮੁਨਿਵਰਾਦਿ ਪੁੰਗਵ

ਸ੍ਰੁਤਿ ਸਾਸਤ੍ਰਾਦਿ ਨਿਗਮੰ ਪੁਰਾਨੰ ॥

ਸ੍ਵਛੰਦ ਛੰਦ ਗਾਥਾ ਕਬਿਜਨਾਨਿ ਕੋਵਿਦ ਗਾਯੰਤਿ

ਨਿਤਜਪ੍ਰਤਿ ਨ ਲਭੰਤਿ ਮਰਮੰ ॥੪ ॥੧੧੧ ॥

ਏਕ ਜੀਹ ਤ੍ਵ ਦਾਸ ਨਾਥੰ

ਕਿਮ੍ ਪਾਰੰਤੀ ਕਥੰਤਿ ਨਾਮੰ ॥

ਪਾਹ ਪਾਹ ਛਮੋ ਪਰਾਧੰ

ਸਰਨਜ ਸਰਨਜ ਸਰਨਜ ਨਮਾਮੀਸੰ ॥੫ ॥

੨੧੨ ॥੨੬ ॥੫੫੮ ॥੨੮੭੭ ॥

(ਸ੍ਰੀ ਸਰਬਲੋਹ ਪ੍ਰਕਾਸ਼)

## ਪਾਤਿਸਾਹੀ ੧੦ ॥

ਅਕਾਲ ਪੁਰਖੁ ਕੀ ਰਛਾ ਹਮਨੈ ॥

ਸਰਬਲੋਹ ਦੀ ਰਛਿਆ ਹਮਨੈ ॥

ਸਰਬਕਾਲ ਜੀ ਦੀ ਰਛਿਆ ਹਮਨੈ ॥

ਸਰਬਲੋਹ ਜੀ ਦੀ ਸਦਾ ਰਛਿਆ ਹਮਨੈ ॥ (ਦਸਮ - ੧੧)

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਿਹ ॥

# ਸਰਬਲੋਹ ਕਵਚ ਅਸਤੋਤ੍ਰ

(੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹ॥ ਪਾਤਿਸਾਹੀ ੧੦॥)

ਸਲੋਕ॥

ਤੁਮ ਮਮ ਰੱਛਕ ਤੁਮ ਮਮ ਨਾਥੰ॥
ਤੁਮ ਮਮ ਸਦ ਹੀ ਬਸਤੋ ਸਾਥੰ॥
ਤੁਮ ਮਮ ਸ੍ਵਾਮੀ ਹਉਂ ਤੁਅ ਦਾਸੰ॥
ਤੁਮ ਮਮ ਜੀਵਨ ਤੁਮ ਮਮ ਆਸੰ॥੧॥
ਤੁਮ ਮਮ ਸਤਿਗੁਰੁ ਹਉਂ ਤਉ ਸਿੱਖਾ॥
ਤੁਮ ਮਮ ਦਾਤਾ ਹਉਂ ਤੁਅ ਭਿੱਖਾ॥
ਤੁਮਚੇ ਸ੍ਵਾਮੀ ਤੁਮਚੇ ਊਚਾ॥
ਮਾਚੇ ਪਾਤਕਿ ਅਧਮੰ ਨੀਚਾ॥੨॥
ਤੁਮ ਮਮ ਮਾਨ ਮਹਤ ਮਮ ਤ੍ਰਾਨੰ॥
ਤੁਮ ਮਮ ਮੋਖੂ ਕਰਿ ਪੁਤ੍ਰਾਨੰ॥
ਤੁਮ ਮਮ ਇਸਟੰ ਤੁਮ ਮਮ ਮਿਤ੍ਰੰ॥
ਤੁਮ ਮਮ ਜਨਨੀ ਤੁਮ ਮਮ ਪਿਤ੍ਰੰ॥੩॥
ਤੁਮ ਮਮ ਕਰਤਾ ਤੁਮ ਮਮ ਭਰਤਾ॥
ਤੁਮ ਚਿਰਜੀਵੀ ਅਖਛਯ ਅਮ੍ਰਿਤਾ॥
ਤੁਮ ਮਮ ਅੰਗ ਸੰਗ ਸਦ ਬਸਤਾ॥
ਤੁਮ ਮਮ ਰੋਮ ਰੋਮ ਪ੍ਰਤਿਪਲਤਾ॥੪॥
ਤੁਮ ਮਮ ਜੀਵਨ ਤੁਮ ਮਮ ਪ੍ਰਾਨੰ॥

ਤੁਮ ਮਮ ਓਟੰ ਹਉਂ ਤੁਮਰੋ ਤ੍ਰਾਨੰ ॥
ਤੁਮ ਮਮ ਤੀਰਥਿ ਹਉਂ ਤ੍ਵ ਤਾਪਸਿ ॥
ਤੁਮ ਪ੍ਰਮੇਸੁਰ ਹਉਂ ਤੁਅ ਜਾਪਸਿ ॥੫ ॥
ਤੁਮ ਮਮ ਗਿਰਵਰ ਹਉਂ ਤੁਧ ਮੋਰਾ ॥
ਤੁਮ ਮਮ ਚੰਦ ਹਉਂ ਤੁਮੇ ਚਕੋਰਾ ॥
ਤੁਮ ਮਮ ਅੰਭੁ ਹਉਂ ਮੀਨ ਤੁਹਾਰੋ ॥
ਤੁਮ ਮਮ ਪੁਸਪੰ ਹਉਂ ਭ੍ਰਮਰਗੁੰਜਾਰੋ ॥੬ ॥
ਤੁਮ ਮਮ ਸ੍ਰੀਖੰਡ ਹਉਂ ਨੀਮ ਅਤਿ ਨਾਨਾ ॥
ਤੁਮਚੇ ਪਾਰਸ ਹਮ ਲੋਸ੍ਰ ਨਿਦਾਨਾ ॥
ਤੁਮ ਆਕਾਸ ਬਿਆਪਕ ਮਮ ਅੰਤਰਿ ॥
ਰੋਮ ਰੋਮ ਰਮ ਰਹੇ ਨਿਰੰਤਰਿ ॥੭ ॥
ਤੁਮ ਮਮ ਮਤਿ ਗਤਿ ਤੁਮ ਪਤਿ ਸੋਭਾ ॥
ਤੁਮ ਪ੍ਰਤਿਪਾਲਹੁ ਸੁਤਵਤ ਧਰ ਲੋਭਾ ॥
ਤੁਮਚੇ ਦਯਾਲ ਦੀਨਹਿਤਕਾਰੀ ॥
ਮਾਚੇ ਮਹਾ ਦੀਨ ਭੇਖਾਰੀ ॥੮ ॥
ਤੁਮਚੇ ਦੀਨਬੰਧੁ ਕਰੁਨਾਲਯ ॥
ਮਾਚੇ ਦਾਸਨ ਦਾਸ ਸੰਭਾਲਯ ॥
ਤੁਮਚੇ ਧਨੀ ਧਨਾਢਿ ਲਖਮੀਬਰ ॥
ਮਾਚੇ ਚੇਰੋ ਅਨੁਚਰ ਕਿੰਕਰ ॥੯ ॥
ਤੁਮਚੇ ਸੁਆਮੀ ਠਾਕੁਰਿ ਗਉਰੋ ॥
ਮਾਚੇ ਤੁਛ ਅਲੀਪ ਅਤਿ ਹਉਰੋ ॥
ਤੁਮਚੇ ਗਹਿਰ ਗੰਭੀਰ ਅਤਿ ਗੂੜ੍ਹੋ ॥

ਮਾਚੇ ਅਧਮ ਨੀਚ ਲਘੁ ਮੂੜੋ ॥੧੦॥
ਤੁਹੀਂ ਤੁਹੀਂ ਤੂੰ ਹੀ ਮਮ ਪਰਾਨ ॥
ਤੁਹੀਂ ਤੁਹੀਂ ਤੂੰ ਕ੍ਰਿਪਾ ਨਿਧਾਨ ॥
ਤੁਹੀਂ ਤੁਹੀਂ ਤੁਹੀਂ ਤੂੰ ਦਯਾਲ ॥
ਤੁਹੀਂ ਤੁਹੀਂ ਤੂੰ ਤੂੰ ਪ੍ਰਤਿਪਾਲ ॥੧੧॥
ਤੁਹੀਂ ਤੁਹੀਂ ਤੁਹੀਂ ਪ੍ਰਧਾਮ ॥
ਤੁਹੀਂ ਤੁਹੀਂ ਤੂੰ ਤੂੰ ਮਮ ਸਾਮ ॥
ਤੁਹੀਂ ਤੁਹੀਂ ਤੁਹੀਂ ਰੱਛਪਾਲ ॥
ਤੁਹੀਂ ਤੁਹੀਂ ਤੂੰ ਤੂੰ ਅਨਕਾਲ ॥੧੨॥
ਤੁਹੀਂ ਤੁਹੀਂ ਤੁਹੀਂ ਸਭਿ ਤੁਹੀਂ ॥
ਤੁਹੀਂ ਤੁਹੀਂ ਬਿਯਾਪਕ ਸਬ ਤੁਹੀਂ ॥
ਤੁਹੀਂ ਤੁਹੀਂ ਤੁਹੀਂ ਤੁਹੀਂ ਤੁਹੀਂ ਹੇ ॥
ਸਤਿ ਸਤਿ ਸਤਿ ਸਤਿ ਤੁਹੀਂ ਹੇ ॥੧੩॥
ਤੁਹੀਂ ਤੁਹੀਂ ਤੁਹੀਂ ਤੁਹੀਂ ਤੂੰ ॥
ਤੂੰ ਤੂੰ ਤੂੰ ਤੂੰ ਤੂੰ ਤੂੰ ਤੂੰ ॥
ਤੂੰ ਤੂੰ ਤੂੰ ਤੂੰ ਤੂੰ ਮਮ ਪ੍ਰਾਨ ॥
ਤੂੰ ਤੂੰ ਤੂੰ ਤੂੰ ਤੂੰ ਨਰਾਨ ॥੧੪॥
ਇਤਿ ਸ੍ਰੀ ਸਰਬਲੋਹ ਕਵਚ ਸੰਪੂਰਨੰ ਸੁਭੰ ॥੧॥

੨੭॥੫੫੯॥੨੯੭੮॥

(ਸ੍ਰੀ ਸਰਬਲੋਹ ਪ੍ਰਕਾਸ)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਿਹ ॥

# ਉਗ੍ਰਦੰਤੀ (ਭਗਉਤੀ ਕੇ ਛੰਦ ਛਕੇ)

## ੧ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ॥
## ਸ੍ਰੀ ਭਗਉਤੀ ਜੀ ਸਹਾਇ ॥
## ਸ੍ਰੀ ਮੁਖਵਾਕ ਪਾਤਿਸਾਹੀ ੧੦ ॥
## ਛੰਦ ਛਕਾ ਸ੍ਰੀ ਭਗਉਤੀ ਜੂ ਕਾ ॥
### ਭਗਵਤੀ ਛੰਦ ਪਹਿਲਾ ॥

ਨਮੋ ਉਗ੍ਰਦੰਤੀ ਅਨੰਤੀ ਸ੍ਵੈਯਾ ॥
ਨਮੋ ਜੋਗਿ ਜੋਗੇਸ੍ਵਰੀ ਜੋਗਿ ਮੈਯਾ ॥੧ ॥
ਨਮੋ ਕੇਹਰੀਬਾਹਨੀ ਸੱਤ੍ਰੁਹੰਤੀ ॥
ਨਮੋ ਸਾਰਦਾ ਬ੍ਰਹਮਵਿਦਿਆ ਪੜ੍ਹੰਤੀ ॥੨ ॥
ਨਮੋ ਰਿੱਧਿਦਾ ਸਿਧਿਦਾ ਬੁਧਿਦੈਨੀ ॥
ਨਮੋ ਕਾਲਿਕੇ ਕਾਲਿ ਕਉ ਕਾਲਿ ਛੈਨੀ ॥੩ ॥
ਨਮੋ ਕਾਲਿ ਅਜਾਲਿ ਹੈ ਹੇਰਿ ਤੇਰੋ ॥
ਨਮੋ ਤੀਨ ਹੂ ਲੋਕਿ ਕੀਨੋ ਅਹੇਰੋ ॥੪ ॥
ਨਮੋ ਜੋਤਿ ਜ੍ਵਾਲਾ ਤੁਮੈ ਬੇਦ ਗਾਵੈ ॥
ਸੁਰਾਸੁਰ ਰਿਖੀਸ੍ਵਰ ਨਹੀ ਭੇਦ ਪਾਵੈ ॥੫ ॥

ਤੂਹੀ ਜੋਗਿ ਜੋਗਤਣਿ ਤੂਹੀ ਖੜਗਧਾਰੇ ॥
ਤੂਹੀ ਜੈ ਕਰੰਤੀ ਅਸੁਰ ਗਹਿ ਪਛਾਰੇ ॥੬॥
ਤੂਹੀ ਜੋਗਣੀ ਖੱਪਰ ਭਰਣੀ ਅਦੋਖੰ ॥
ਰਕਤਬੀਜ ਕੇ ਪ੍ਰਾਨ ਕੌਂ ਪਕੜਿ ਸੋਖੰ ॥੭॥
ਤੂਹੀ ਜਲ ਥਲੇ ਪਰਬਤੇ ਗਿਰਿ ਨਿਵਾਸੀ ॥
ਤੂਹੀ ਸਭ ਘਟਨ ਮੋ ਨਿਰਾਲਮ ਪ੍ਰਕਾਸੀ ॥੮॥
ਤੂਹੀ ਦੁਸਟਦਾਹਿਨਿ ਤੂਹੀ ਸਰਬ ਪਾਲੀ ॥
ਤੂਹੀ ਬ੍ਰਿਛ ਪੁਹਿਪਾ ਤੂਹੀ ਆਪਿ ਮਾਲੀ ॥੯॥
ਤੂਹੀ ਬਿਸੂਭਰਣੀ ਤੂਹੀ ਜਗਪ੍ਰਕਾਸੀ ॥
ਤੂਹੀ ਅਲਖ ਬਰਣੀ ਤੂਹੀ ਭੂ ਅਕਾਸੀ ॥੧੦॥
ਨਮੋ ਜਾਲਿਪਾ ਦੇਵਿ ਦੁਰਗੇ ਭਵਾਨੀ ॥
ਤਿਹੂ ਲੋਕਿ ਨਵਖੰਡ ਮੇ ਤੁਮ ਪ੍ਰਧਾਨੀ ॥੧੧॥
ਅਟਲ ਛੱਤ੍ਰਧਰਣੀ ਤੂਹੀ ਆਦਿ ਦੇਵੰ ॥
ਸਕਲ ਮੁਨਿ ਜਨਾ ਤੋਹਿ ਨਿਸਿਦਿਨਿ ਸਰੇਵੰ ॥੧੨॥
ਤੂਹੀ ਕਾਲਿ ਅਕਾਲਿ ਕੀ ਜੋਤਿ ਛਾਜੈ ॥
ਸਦਾ ਜੈ ਸਦਾ ਜੈ ਸਦਾ ਜੈ ਬਿਰਾਜੈ ॥੧੩॥
ਯਹੀ ਦਾਸੁ ਮਾਂਗੈ ਕ੍ਰਿਪਾਸਿੰਧੁ ਕੀਜੈ ॥
ਸ੍ਵਯੰ ਬ੍ਰਹਮ ਕੀ ਭਗਤਿ ਸਰਬੱਤ੍ਰ ਦੀਜੈ ॥੧੪॥
ਤੂਹੀ ਜਾਗਤੀ ਜੋਤਿ ਜ੍ਵਾਲਾ ਸਰੂਪੰ ॥
ਤੂਹੀ ਜਗਿ ਸਕਲ ਮਹਿ ਰਮੰਤੀ ਅਨੂਪੰ ॥੧੫॥

ਮਹਾਂ ਮੂੜ੍ਹ ਹਉ ਦਾਸ ਦਾਸਨਿ ਤਿਹਾਰਾ ॥
ਪਕੜਿ ਬਾਂਹ ਭਉਜਲ ਕਰਹੁ ਬੇਗਿ ਪਾਰਾ ॥੧੬॥
ਫਤਹਿ ਡੰਕਿ ਬਾਜੈ ਕ੍ਰਿਪਾ ਜੌ ਕਰੀਜੈ ॥
ਯਹੀ ਬਾਰਤਾ ਦਾਸ ਕੀ ਨਿਤ ਸੁਣੀਜੈ ॥੧੭॥
ਕਰਹੁ ਹੁਕਮੁ ਅਪਨਾ ਸਭੈ ਦੁਸਟ ਘਾਊਂ ॥
ਤੁਰਕ ਹਿੰਦ ਕਾ ਸਕਲ ਝਗਰਾ ਮਿਟਾਊਂ ॥੧੮॥
ਅਗਮ ਸੂਰ ਬੀਰੇ ਉਠਹਿ ਸਿੰਘ ਜੋਧਾ ॥
ਪਕੜਿ ਤੁਰਕਗਨ ਕਉ ਕਰੈਂ ਵੈ ਨਿਰੋਧਾ ॥੧੯॥
ਸਕਲ ਜਗਤ ਮੋ ਖਾਲਸਾ ਪੰਥ ਗਾਜੈ ॥
ਜਗੈ ਧਰਮ ਹਿੰਦੂ ਕਿ ਤੁਰਕ ਦੁੰਦ ਭਾਜੈ ॥੨੦॥
ਜਪਉ ਜਾਪਿ ਏਕੈ ਹਰੇ ਹਰਿ ਅਕਾਲੰ ॥
ਹ੍ਵੈ ਤਬ ਦੁਨੀਆਂ ਸਭ ਛਿਨਿਕ ਮੈਂ ਨਿਹਾਲੰ ॥੨੧॥
ਸੁਣਹੁ ਤੁਮ ਭਵਾਨੀ ਹਮਨ ਕੀ ਪੁਕਾਰੇ ॥
ਕਰਹੁ ਦਾਸ ਪਰਿ ਮਿਹਰਿ ਅਪਰੰ ਅਪਾਰੇ ॥ ੨੨॥

## ਦੋਹਰਾ ॥

ਦ੍ਵਾਰਿ ਤੁਮਾਰੇ ਠਾਢ ਹਉ ਇਕ ਬਰੁ ਦੀਜੈ ਮੋਹਿ ॥
ਪੰਥ ਚਲੈ ਤਬ ਜਗਤ ਮੈ ਦੁਸਟਿ ਖਪਾਵਹੁ ਤੋਹਿ ॥੧॥

## ਭਗਵਤੀ ਛੰਦ ਦੂਸਰਾ ॥

ਨਮੋ ਕਾਲਿਕਾ ਕਾਲਿ ਰੂਪੀ ਕ੍ਰਿਪਾਨੀ ॥
ਨਮੋ ਸੁੰਭ ਨਿਸੁੰਭ ਨਾਸਨਿ ਭਵਾਨੀ ॥੧॥

ਨਮੋ ਚੰਡ ਅਰੁ ਮੁੰਡ ਸੰਘਾਰਕਾਰੀ ॥
ਨਮੋ ਰਕਤਬੀਜਾਨਿ ਕੇ ਪ੍ਰਾਣਹਾਰੀ ॥੨ ॥
ਨਮੋ ਵੇਦਿਵਿੱਦਯਾ ਨਮੋ ਜਗਿ ਰੂਪਾ ॥
ਨਮੋ ਅੰਜਨੀ ਪੂਰਨੀ ਭੂਪ ਭੂਪਾ ॥੩ ॥
ਨਮੋ ਜੈ ਅਨੰਤੀ ਭਦ੍ਰਕਾਲੀ ਅਬਾਹੰ ॥
ਨਮੋ ਭਗਾਵਤੀ ਤੇਜਵੰਤੀ ਅਢਾਹੰ ॥੪ ॥
ਨਮੋ ਸਕਤਿ ਰੂਪੀ ਅਗੰਮਣਿ ਅਡੋਲਾ ॥
ਨਮੋ ਖੜਗਧਾਰਣਿ ਅਛੇਦਣਿ ਅਤੋਲਾ ॥੫ ॥
ਨਮੋ ਗਰਬ ਗੰਜਨਿ ਸਿਰੀ ਜੋਗਮਾਯਾ ॥
ਸਭੈ ਥਕਿ ਰਹੇ ਮਰਮ ਕਿਨਹੂੰ ਨ ਪਾਯਾ ॥੬ ॥
ਤੁਹੀ ਜਲ ਅਗਨਿ ਪਵਨਿ ਤੂੰ ਹੂਰਿ ਨੂਰਾ ॥
ਤੁਹੀ ਜੋਤਿ ਉਡਗਨਿ ਤੁਹੀ ਚੰਦ ਸੂਰਾ ॥੭ ॥
ਤੁਹੀ ਖੇਚਰਾ ਭੂਚਰਾ ਜੋਧ ਬੀਰੇ ॥
ਤੁਹੀ ਰੱਛਨੀ ਸ੍ਰਿਸਟਿ ਰੂਪਨਿ ਗਹੀਰੇ ॥੮ ॥
ਤੁਹੀ ਜਗਤਿ ਜਨਨੀ ਅਨੰਤੀ ਅਕਾਲੰ ॥
ਤੁਹੀ ਅੰਨਦੈਨੀ ਸਭਨ ਕੋ ਸਮਾਲੰ ॥੯ ॥
ਤੁਹੀ ਖੰਡ ਬ੍ਰਹਮੰਡ ਭੂਮੰ ਸਰੂਪੀ ॥
ਤੁਹੀ ਬਿਸਨ ਸਿਵ ਬ੍ਰਹਮ ਇੰਦ੍ਰਾ ਅਨੂਪੀ ॥੧੦ ॥
ਤੁਹੀ ਸੀਤਲਾ ਤੋਤਲਾ ਬਾਕਿ ਬਾਨੀ ॥
ਨਮੋ ਚੰਡਿਕਾ ਮੰਗਲਾ ਸ੍ਰੀ ਭਵਾਨੀ ॥੧੧ ॥

ਨਹੀਂ ਤੁਮ ਬਿਨਾ ਕੋਇ ਰੱਛਕਿ ਹਮਾਰਾ ॥
ਤੁਹੀ ਆਦਿ ਕੁਆਰਿ ਦੇਵੀ ਅਪਾਰਾ ॥੧੨॥
ਤੁਹੀ ਦੇਵਕੀ ਕ੍ਰਿਸਨ ਮਾਤਾ ਕਹਾਯੰ ॥
ਤੁਹੀ ਨੈਣਾਦੇਵੀ ਅਲਖੁ ਜਗਸਹਾਯੰ ॥੧੩॥
ਤੁਹੀ ਥੰਭ ਸਿਉਂ ਨਿਕਸਿ ਨਰਸਿੰਘ ਹੋਈ ॥
ਉਦਰ ਹਿਰਨਾਖਸ ਕਾ ਨਖਹੁ ਕਰਿ ਪਰੋਈ ॥੧੪॥
ਤੁਹੀ ਕੱਛ ਹੁਇ ਦੈਤ ਮਧੁਕੀਟ ਜਾਰੇ ॥
ਤੁਹੀ ਹੋਇ ਬਾਰਾਹਿ ਹਿਰਨਾਛਜ ਮਾਰੇ ॥੧੫॥
ਤੁਹੀ ਹੋਇ ਬਾਵਨ ਮਹਾਛਲਿ ਦਿਖਾਯੋ ॥
ਪਕੜਿ ਰਾਜੇ ਬਲਿ ਕੋ ਪਤਾਲੈ ਪਠਾਯੋ ॥੧੬॥
ਤੁਹੀ ਹੋਇ ਪਰਸਰਾਮ ਜਗ ਮਹਿ ਪ੍ਰਕਾਸੀ ॥
ਸਕਲ ਛੱਤ੍ਰੀਯਨ ਕਉ ਕਰੈ ਛੈ ਬਿਨਾਸੀ ॥੧੭॥
ਤੁਹੀ ਫਿਰਿ ਭਈ ਰਾਮਚੰਦ੍ਰੂ ਅਪਾਰਾ ॥
ਪਕੜਿ ਲੰਕਿ ਸਉ ਦੈਤ ਰਾਵਨ ਪਛਾਰਾ ॥੧੮॥
ਤੁਹੀ ਮੁਕਤਿ ਦਾਇਨਿ ਸਦਾ ਸੁਭ ਕਰੰਤੀ ॥
ਤੁਹੀ ਸੂਰ ਬਲਬੀਰ ਦੁਸਟਨਿ ਦਹੰਤੀ ॥੧੯॥
ਤੁਹੀ ਰਾਧਿਕਾ ਰੁਕਮਣੀ ਤੂ ਕੁਸੱਲਿਆ ॥
ਤੁਹੀ ਅੰਜਨੀ ਰੇਨਿਕਾ ਤੂੰ ਅਹਿਲਿਆ ॥੨੦॥
ਤੁਹੀ ਭਰਣਿ ਪੋਖਣਿ ਸਭਨ ਪਰਿ ਕ੍ਰਿਪਾਲੀ ॥
ਕਰਹੁ ਮੋਹਿ ਮੁਕਤਾ ਕਟਹੁ ਭਰਮ ਜਾਲੀ ॥੨੧॥

ਨਮੋ ਦੂਖਹਰੰਤੀ ਅਨੰਦਦਤਿ ਸਰੂਪਾ ॥

ਆਪਨ ਦਾਸ ਪਰਿ ਮਿਹਰਿ ਕੀਜੈ ਅਨੂਪਾ ॥ ੨੨ ॥

## ਦੋਹਰਾ ॥

ਦਾਸ ਜਾਨਿ ਕਰਿ ਆਪਨਾ ਕਿਰਪਾ ਕੀਜੈ ਮੋਹਿ ॥

ਇਹੈ ਬੇਨਤੀ ਦਾਸ ਕੀ ਸੁਣਹੁ ਭਵਾਨੀ ਤੋਹਿ ॥੨ ॥

## ਭਗਵਤੀ ਛੰਦ ਤੀਸਰਾ ॥

ਤੁਹੀ ਕਲਪਬ੍ਰਿਛਣਿ ਤੁਹੀ ਕਾਮਧੈਨਾ ॥

ਤੁਹੀ ਅਸਟਸਿੱਧਣਿ ਤੁਹੀ ਨੂਰ ਨੈਨਾ ॥੧ ॥

ਤੁਹੀ ਸੁਰਗ ਪਾਤਾਲ ਬੈਕੁੰਠ ਧਰਣੀ ॥

ਤੁਹੀ ਪਾਪਖੰਡਣਿ ਉਦਰਿ ਜਗਤਿ ਭਰਣੀ ॥੨ ॥

ਤੁਹੀ ਬ੍ਰਹਮਣੀ ਬੇਦਪਾਠਣਿ ਸਵਿਤ੍ਰੀ ॥

ਤੁਹੀ ਧਰਮਣੀ ਕਰਣਕਾਰਣਿ ਪਵਿੱਤ੍ਰੀ ॥੩ ॥

ਤੁਹੀ ਗੌਰਜਾ ਪਾਰਬਤੀ ਜੋਗਧਰਣੰ ॥

ਤੁਹੀ ਲੱਛਮੀ ਅਲਖ ਰੂਪੀ ਅਵਰਣੰ ॥੪ ॥

ਤੁਹੀ ਸਭ ਜਗਤਿ ਕਉ ਉਪਾਵੈ ਛਕਾਵੈ ॥

ਤੁਹੀ ਬਹੁੜਿ ਆਪੇ ਛਿਨਿਕ ਮਉ ਖਪਾਵੈ ॥੫ ॥

ਤੁਹੀ ਭਗਤਿ ਕਰਤਾਰ ਕੀ ਸਕਤਿ ਰਾਣੀ ॥

ਤੁਹੀ ਹਰਿ ਸਿਮਰਿ ਕਰਿ ਭਈ ਜੋਗਧਿਆਨੀ ॥੬ ॥

ਅਗਮ ਖੇਲ ਤੁਮਰਾ ਕਹਾ ਕੋ ਬਖਾਨੈ ॥

ਤੁਹੀ ਭੇਦ ਅਪਨਾ ਅਪਨੁ ਆਪ ਜਾਨੈ ॥੭ ॥

ਸਗਲ ਢੂੰਢਿ ਥਾਕੇ ਲਖਿਯੋ ਕਿਛੁ ਨ ਭੇਦਾ॥
ਤੁਹੀ ਈਸੁਰੀ ਦੁਖਬਿਨਾਸਨਿ ਅਛੇਦਾ॥੮॥
ਕਰਹੁ ਮਿਹਰਿ ਅਪੁਨੀ ਚਰਨਧੂਰਿ ਪਾਵਉਂ॥
ਤੁਮ੍ਰਨ ਦ੍ਵਾਰਿ ਪਰਿ ਸੀਸੁ ਅਪਨਾ ਘਸਾਵਉਂ॥੯॥
ਯਹੀ ਦਾਨ ਮਾਂਗਉ ਕਰਹੁ ਜੈ ਹਮਾਰੀ॥
ਸਭੈ ਦੁਸਟ ਦੈਤਾ ਖਪੈ ਛਿਨ ਮਝਾਰੀ॥੧੦॥
ਤੁਹੀ ਡਾਕਿਣੀ ਸਾਕਿਣੀ ਸੂਰਬੀਰੇ॥
ਤੁਹੀ ਰੂਪ ਨਾਰਾਇਣੀ ਹਰਿ ਸਰੀਰੇ॥੧੧॥
ਤੁਹੀ ਅਲਖ ਦੁਰਗਾ ਜਗਤਿ ਕਰਨਹਾਰੀ॥
ਸਕਲ ਛੋਡਿ ਕਰਿ ਓਟ ਪਕੜੀ ਤਿਹਾਰੀ॥੧੨॥
ਤੁਹੀ ਮੱਛ ਹੁਇ ਸਿੰਧੁ ਭੀਤਰਿ ਖਿਲੰਤੀ॥
ਤੁਹੀ ਦੈਤ ਸੰਖਾਸੁਰੈ ਕਉ ਦਲੰਤੀ॥੧੩॥
ਤੁਹੀ ਕ੍ਰਿਸਨ ਹੋਇ ਕੰਸ ਕੇਸੀ ਖਪਾਯੋ॥
ਤੁਮ੍ਰਨ ਮੱਲਿ ਚੰਡੂਰ ਗਹਿ ਕਰਿ ਉਡਾਯੋ॥੧੪॥
ਜਗੰਨਾਥ ਹੁਇ ਦੈਤ ਗਯਾਸੁਰ ਬਿਡਾਰੇ॥
ਤੁਹੀ ਨਿਹਕਲੰਕੀ ਭਈ ਖੜਗਧਾਰੇ॥੧੫॥
ਤੁਹੀ ਦੈਤ ਕਿਲਕਾਸੁਰੇ ਕਉ ਸੰਘਰਣੀ॥
ਤੁਹੀ ਸਭ ਜੁਗਣ ਬੀਚ ਅਵਤਾਰ ਧਰਣੀ॥੧੬॥
ਜੁਗੋ ਜੁਗਿ ਸਕਲ ਖੇਲ ਤੁਮਹੀ ਰਚਾਯੋ॥
ਤੁਮ੍ਰਨ ਖੇਲ ਕਾ ਭੇਦ ਕਿਨਹੂੰ ਨ ਪਾਯੋ॥੧੭॥

ਤੂਹੀ ਅਸਟ ਦੁਰਗੇ ਭਵਾਨੀ ਅਕਾਲੰ ॥
ਤੁਹੀ ਸਕਲ ਬ੍ਰਹਮੰਡ ਊਪਰਿ ਦਯਾਲੰ ॥੧੮ ॥
ਤੁਮ੍ਰ ਕੁਦਰਤੀ ਖੇਲ ਕੀਨੋ ਅਪਾਰਾ ॥
ਤੁਮ੍ਰ ਤੇਜ ਸਊ ਕੋਟਿ ਰਵਿ ਸਸਿ ਉਜਾਰਾ ॥੧੯ ॥
ਤੂਹੀ ਨਿਜ ਵਜੀਰਨਿ ਪ੍ਰਭੂ ਦਰ ਸੁਹੰਤੀ ॥
ਤੂਹੀ ਨਿਸਦਿਨਾ ਜਾਪਿ ਹਰਿ ਹਰਿ ਜਪੰਤੀ ॥੨੦ ॥
ਨਿਰੰਜਨੁ ਪੁਰਖੁ ਸਾਹ ਸਾਹਨਿ ਅਪਾਰੇ ॥
ਤੁਹੀ ਸਕਤਿ ਹੈ ਨਿਕਟਿਵਰਤੀ ਮੁਰਾਰੇ ॥੨੧ ॥
ਸੁਣਹੁ ਦਾਸ ਕੀ ਬੇਨਤੀ ਹਰਿ ਭਵਾਨੀ ॥
ਦਯਾ ਧਾਰਿ ਮੁਹਿ ਲਾਜੁ ਰਾਖਹੁ ਨਿਦਾਨੀ ॥੨੨ ॥

## ਦੋਹਰਾ ॥

ਦਾਨੋ ਮਾਰੇ ਰੋਹਲੇ ਦੇਵ ਬਚਾਏ ਤੋਹਿ ॥
ਸਿੰਘ ਤੁਮਾਰੋ ਰਣਿ ਗਜੇ ਹਾਕ ਨ ਝਾਲਸ ਕੋਇ ॥੩ ॥

## ਭਗਵਤੀ ਛੰਦ ਚਉਥਾ ॥

ਤੁਹੀ ਜੋਤਿ ਜ੍ਵਾਲਾਮੁਖੀ ਹੋਇ ਦਿਖਾਨੀ ॥
ਪਰਬਤਿ ਫੋੜਿ ਲਾਟਾਂ ਅਗਨਿ ਜਗਮਗਾਨੀ ॥੧ ॥
ਤੁਹੀ ਹਰਣਭਰਣੀ ਤੁਹੀ ਜਗਤਿ ਮਾਏ ॥
ਤੁਹੀ ਸਰਬ ਠੌਰਨ ਰਹੀ ਆਪਿ ਛਾਏ ॥੨ ॥
ਤੁਹੀ ਉਤਭੁਜਾ ਸੇਤਜਾ ਸੁਖਿ ਨਿਧਾਨੀ ॥
ਤੁਹੀ ਅੰਡਜਾ ਜੇਰਜਾ ਚਤੁਰਬਾਨੀ ॥੩ ॥

ਤੁਹੀ ਤੀਰ ਤਰਵਾਰਿ ਕਾਤੀ ਕਟਾਰੀ ॥
ਤੁਹੀ ਸੰਖ ਪਦਮਣਿ ਗਦਾ ਚੱਕ੍ਰਧਾਰੀ ॥੪ ॥
ਤੁਹੀ ਤੋਪ ਬੰਦੂਕ ਗੋਲਾ ਚਲੰਤੀ ॥
ਤੁਹੀ ਕੋਟ ਗੜ੍ਹ ਕਉ ਧਮਕਿ ਸਿਉ ਉਡੰਤੀ ॥੫ ॥
ਤੁਹੀ ਬਡ ਅਜੀਤਨਿ ਸਕਲ ਦੋਖ ਹਰਣੀ ॥
ਤੁਹੀ ਹਰਿ ਅਡੋਲਨਿ ਅਗਮ ਖੇਲ ਕਰਣੀ ॥੬ ॥
ਤੁਹੀ ਅਤਿ ਬਿਲਿਸਟਨਿ ਚਤੁਰਭੁਜ ਭਵਾਨੀ ॥
ਤੁਮ੍ਨ ਸਰਬ ਦੁਸਟਾ ਕੀਏ ਮਾਰਿ ਫਾਨੀ ॥੭ ॥
ਤੁਹੀ ਗੁਪਤਿ ਪਰਗਟ ਸਭਨ ਮੋ ਖਿਲੰਤੀ ॥
ਤੁਹੀ ਸੁੰਭ ਮਹਿਖਾਸੁਰਹਿ ਕੋ ਦਲੰਤੀ ॥੮ ॥
ਤੁਹੀ ਜਗਤਮੰਡਣਿ ਦਯਾਵੰਤਿ ਭਾਰੀ ॥
ਸਕਲ ਸਿੱਧ ਮੁਨਿਜਨ ਲਏ ਤੈ ਉਬਾਰੀ ॥੯ ॥
ਲਖੈ ਨਾਹਿ ਕੋਊ ਅਜਬ ਖੇਲ ਤੇਰਾ ॥
ਤੁਹੀ ਧਰਣਿ ਧਰਿਕੈ ਕਰੇ ਫਿਰਿ ਨਿਬੇਰਾ ॥੧੦ ॥
ਤੁਹੀ ਬਿਜੁਲ ਹੁਇ ਗਗਨਿ ਚੜ੍ਹਿ ਝਿਲਮਲਾਨੀ ॥
ਤੁਮ੍ਨ ਚਰਨ ਪਰਿ ਸੁਰਤਿ ਹਮਰੀ ਲਗਾਨੀ ॥੧੧ ॥
ਤੁਹੀ ਅਲਖ ਕਰਤਾਰਣੀ ਸਿਵਸਰੂਪਾ ॥
ਤੁਹੀ ਘਟਿ ਘਟੇ ਦੇਵਿ ਦੁਰਗੇ ਅਨੂਪਾ ॥੧੨ ॥
ਤੁਹੀ ਹੈ ਸਭਨ ਬੀਚ ਸਭ ਸੌਂ ਨਿਰਾਲੀ ॥

